ਮਾਸਿਕ

ਭੇਟਾ : ₹ ੫/-

# ਗੁਰਮਤਿ ਪ੍ਰਕਾਸ਼

ਜਿਲਦ : ੫੭ ਹਾੜ੍ਹ-ਸਾਵਣ ਸੰਮਤ ਨਾਨਕਸ਼ਾਹੀ ੫੪੫ (ਜੁਲਾਈ 2013) ਅੰਕ : 4



ਸ਼ਹੀਦ ਭਾਈ ਤਾਰੂ ਸਿੰਘ ਜੀ

Registered with Registrar of Newspaper at No. 354/57

Postal Regd. No. ASR-007/2013-2015 Without Pre-payment of Postage under License no. PB/0370/2013-15

# GURMAT PARKASH July 2013

## Dharam Parchar Committee, SGPC, Sri Amritsar.



# ਵਿਰਾਸਤੀ ਨਿਸ਼ਾਨੀਆਂ



ਛੇਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਸਫਾਜੰਗ।
ਇਹ ਸ੍ਰੀ ਅਕਾਲ ਤਖਤ ਸਾਹਿਬ ਜੀ ਵਿਖੇ ਸੰਭਾਲਿਆ ਹੋਇਆ ਹੈ।
ਇਸ ਦੇ ਦਸਤੇ ਵਿਚ ਇਕ ਗੁਪਤ ਹਥਿਆਰ (ਕਿਰਚ) ਵੀ ਹੈ।

ਫੋਟੋ : ਸਿਮਰਜੀਤ




ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼


(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਹਾੜ-ਸਾਵਣ, ਨਾਨਕਸ਼ਾਹੀ ੫੪੫ ਜੁਲਾਈ 2013

ਜਿਲਦ ੫੭ ਅੰਕ ੪



*ਸੰਪਾਦਕ*

ਸਿਮਰਜੀਤ ਸਿੰਘ

*ਐਮ.ਏ., ਐਮ.ਐਸ.ਸੀ.*




## ਚੰਦਾ

| | |
|---|---|
| ਪ੍ਰਤੀ ਕਾਪੀ (ਦੇਸ਼) | ₹ ੫ |
| ਸਾਲਾਨਾ (ਦੇਸ਼) | ₹ ੫੦ |
| ਪੰਜ ਸਾਲ (ਦੇਸ਼) | ₹ ੨੫੦ |
| ਲਾਈਫ਼ (ਦੇਸ਼) | ₹ ੫੦੦ |
| ਸਾਲਾਨਾ ਵਿਦੇਸ਼ | ₹ ੧੨੫੦ |
| ਪੰਜ ਸਾਲ (ਵਿਦੇਸ਼) | ₹ ੫੦੦੦ |
| ਲਾਈਫ਼ ਵਿਦੇਸ਼ | ₹ ੧੦੦੦੦ |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919

website : www.sgpc.net

e-mail :gurmatparkashmonthly@gmail.com,
gyan_gurmat@yahoo.com


**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**


Approved for School libraries by the Director of Public Instructions Punjab Vide Circular No. 4580-2/25-58-B-49154 Dated Oct. 1958

## ਤਤਕਰਾ

*ਗੁਰਬਾਣੀ ਵਿਚਾਰ :*

# ਸਾਵਣਿ ਸਰਸ ਮਨਾ....

*ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ॥*
*ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ॥*
*ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ॥*
*ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ॥*
*ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ॥*
*ਨਾਨਕ ਸਾ ਸੋਹਾਗਣਿ ਕੰਤੀ ਪਿਰ ਕੈ ਅੰਕਿ ਸਮਾਵਏ॥ (ਪੰਨਾ ੧੧੦੮)*

*ਸਰਲ ਅਰਥ :* ਗੁਰੂ ਜੀ ਸਾਵਣ ਮਹੀਨੇ ਦੀ ਸੁਹਾਣੀ ਰੁੱਤ ਦਾ ਵਰਣਨ ਕਰਦਿਆਂ ਜੀਵ-ਇਸਤਰੀ ਦੀ ਪਤੀ-ਪਰਮਾਤਮਾ ਤੋਂ ਵਿਛੋੜੇ ਦੀ ਹਾਲਤ ਦਰਸਾਉਂਦੇ ਹੋਏ ਫੁਰਮਾਨ ਕਰਦੇ ਹਨ ਕਿ ਸਾਵਣ ਦਾ ਮਹੀਨਾ ਮਨ ਨੂੰ ਚੰਗਾ ਲੱਗਣ ਵਾਲਾ ਹੈ। ਇਸ ਮਹੀਨੇ ਰੁੱਤ ਸੁਹਾਣੀ ਹੈ। ਅਕਾਸ਼ ਉੱਪਰ ਬੱਦਲ ਆ ਕੇ ਵਰ੍ਹਨ ਲੱਗਦੇ ਹਨ। ਜੇਠ-ਹਾੜ ਦੀ ਅਤਿ ਸਖ਼ਤ ਗਰਮੀ ਖੁਸ਼ਕੀ ਮਗਰੋਂ ਐਸਾ ਪਰਿਵਰਤਨ ਹਰੇਕ ਮਨੁੱਖ-ਮਾਤਰ ਨੂੰ ਸੁਖਦਾਇਕ ਮਹਿਸੂਸ ਹੁੰਦਾ ਹੀ ਹੈ। ਪਰ ਮੈਂ ਹਾਂ ਕਿ ਇਸ ਸੁਹਾਣੀ ਰੁੱਤ ਨੂੰ ਪੂਰੀ ਤਰ੍ਹਾਂ ਮਾਣ ਨਹੀਂ ਸਕਦੀ। ਮੇਰੇ ਮਨ-ਤਨ ਅੰਦਰ ਉਸੇ ਪ੍ਰੀਤਮ ਪਿਆਰੇ ਪ੍ਰਭੂ ਦੀ ਯਾਦ ਹੈ। ਉਹ ਪਿਆਰਾ ਮੈਨੂੰ ਚੰਗਾ ਲੱਗਦਾ ਹੈ। ਸੁਹਾਣੀ ਰੁੱਤ 'ਚ ਪਿਆਰੇ ਦਾ ਕੋਲ ਨਾ ਹੋਣਾ ਦੁਖਦਾਇਕ ਹੈ। ਮੇਰਾ ਪਿਆਰਾ ਪਰਦੇਸ ਜੁ ਚਲਾ ਗਿਆ ਹੈ। ਜੀਵ-ਇਸਤਰੀ ਦੇ ਪਤੀ-ਪਰਮਾਤਮਾ ਦੇ ਵਿਯੋਗ ਨੂੰ ਪ੍ਰਗਟਾਉਂਦਿਆਂ ਗੁਰੂ ਜੀ ਫੁਰਮਾਉਂਦੇ ਹਨ ਕਿ ਜਦ ਤਕ ਪਿਆਰਾ ਘਰ ਨਹੀਂ ਆ ਜਾਂਦਾ ਮੈਂ ਨਿਮਾਣੀ ਜੀਵ ਇਸਤਰੀ ਤਦ ਤਕ ਹਉਕੇ ਭਰਦੀ ਹੋਈ ਮਰਦੀ-ਮੁੱਕਦੀ ਜਾਂਦੀ ਹਾਂ। ਅਸਮਾਨੀ ਬਿਜਲੀ ਜਿਸ ਨੇ ਪਿਆਰੇ ਦੇ ਘਰ ਹੁੰਦਿਆਂ, ਲਿਸ਼ਕਦਿਆਂ ਇਕ ਵਿਸਮਾਦੀ ਨਜ਼ਾਰਾ ਪੇਸ਼ ਕਰਨਾ ਸੀ ਮੈਂ ਬੇਵੱਸ ਲਾਚਾਰ ਜੀਵ-ਇਸਤਰੀ ਨੂੰ ਡਰਾ ਰਹੀ ਹੈ। ਜੀਵ-ਇਸਤਰੀ ਦੀ ਸੇਜ ਸੱਖਣੀ ਹੈ। ਹੇ ਮਾਂ! ਇਹ ਤਾਂ ਜੀਂਦੇ-ਜੀਅ ਮਰਨ ਤੁੱਲ ਹੈ! ਪਰਮਾਤਮਾ ਤੋਂ ਬਿਨਾਂ ਜੀਵ-ਆਤਮਾ ਸੁਖ ਨਾਲ ਸੌਂਵੇ ਵੀ ਕਿਸ ਤਰ੍ਹਾਂ? ਸਾਵਣ ਮਹੀਨੇ ਵਿਚ ਘਰ-ਘਰ ਤਰ੍ਹਾਂ-ਤਰ੍ਹਾਂ ਦੇ ਪਕਵਾਨ ਪੱਕਦੇ ਹਨ। ਇਸ ਸੱਭਿਆਚਾਰਕ ਵਰਤਾਰੇ ਵੱਲ ਰਮਜ਼ੀ-ਸੰਕੇਤ ਕਰਦਿਆਂ ਗੁਰੂ ਜੀ ਪ੍ਰਭੂ ਵਿਛੁੰਨੀ ਜੀਵ-ਇਸਤਰੀ ਦੀ ਹਾਲਤ ਦਰਸਾਉਂਦੇ ਹੋਏ ਫੁਰਮਾਨ ਕਰਦੇ ਹਨ ਕਿ ਮੇਰਾ ਪ੍ਰੀਤਮ ਪਿਆਰਾ ਜੁ ਘਰ ਨਹੀਂ ਇਸ ਕਰਕੇ ਮੈਨੂੰ ਭੁੱਖ ਹੀ ਕਿੱਥੇ? ਸੁਹਾਣੀ ਰੁੱਤ ਸੁਖਦਾਇਕ ਹੋਣ ਕਰਕੇ ਨੀਂਦ ਲਿਆਉਣ 'ਚ ਕੁਦਰਤੀ ਸਹਾਇਕ ਸਿੱਧ ਹੁੰਦੀ ਹੈ ਪਰ ਪ੍ਰਭੂ-ਨਾਮ ਤੋਂ ਵਿੱਛੜੀ ਜੀਵ-ਇਸਤਰੀ ਨੂੰ ਨੀਂਦ ਕਿੱਥੇ? ਸਾਵਣ ਮਹੀਨੇ ਵਿਚ ਪੰਜਾਬ ਦੀ ਧਰਤੀ ਉੱਪਰ ਮਨੁੱਖ-ਮਾਤਰ ਖਾਸ ਕਰਕੇ ਇਸਤਰੀਆਂ (ਮੁਟਿਆਰਾਂ) ਰੰਗ-ਬਿਰੰਗੇ ਪਹਿਰਾਵੇ ਪਹਿਨ ਕੇ ਤੀਆਂ ਦੇ ਮੇਲੇ ਮਨਾਉਂਦੀਆਂ ਹਨ। ਗੁਰੂ ਜੀ ਫੁਰਮਾਉਂਦੇ ਹਨ ਕਿ ਮੈਨੂੰ ਜੀਵ-ਇਸਤਰੀ ਦੇ ਸਰੀਰ ਨੂੰ ਤਾਂ ਪਤੀ ਪਿਆਰੇ ਦੀ ਅਣਹੋਂਦ 'ਚ ਕੋਈ ਸੁੰਦਰ ਵਸਤਰ ਸੁਖਾਉਂਦਾ ਹੀ ਨਹੀਂ। ਗੁਰੂ ਪਾਤਸ਼ਾਹ ਜੀ ਅੰਤਿਮ ਨਿਰਣੇ ਦੀ ਬਖਸ਼ਿਸ਼ ਕਰਦਿਆਂ ਫੁਰਮਾਨ ਕਰਦੇ ਹਨ ਕਿ ਉਹੀ ਜੀਵ-ਇਸਤਰੀ ਕੰਤ ਵਾਲੀ ਸੁਹਾਗਣ ਕਹੀ ਜਾ ਸਕਦੀ ਹੈ ਜਿਹੜੀ ਕਿ ਪਿਆਰੇ ਅਕਾਲ ਪੁਰਖ ਦੇ ਨਾਮ-ਸਿਮਰਨ 'ਚ ਲੱਗੀ ਉਸ ਨਾਲ ਇਕਮਿਕ ਹੋ ਗਈ ਹੈ। ਦੂਜੇ ਸ਼ਬਦਾਂ 'ਚ ਉਸ ਦੀਆਂ ਸੰਸਾਰਕ ਖਾਹਿਸ਼ਾਂ ਨਹੀਂ ਰਹੀਆਂ, ਉਸ ਨੇ ਆਪਣੇ ਮਨ ਨੂੰ ਗੁਰੂ-ਗਿਆਨ ਦੀ ਸੇਧ 'ਚ ਚਲਦਿਆਂ ਵੱਸ 'ਚ ਕਰ ਲਿਆ ਹੈ। ■

ਸੰਪਾਦਕੀ

# ਯਾਦਗਾਰ-ਏ-ਸ਼ਹੀਦਾਂ ਨਵੰਬਰ ੧੯੮੪

*ਸਿੱਖ ਕੌਮ ਸ਼ੁਰੂ ਤੋਂ ਹੀ ਮਿਹਨਤ ਮੁਸ਼ੱਕਤ ਕਰਨ ਵਾਲੀ ਹੈ। ਸਿੱਖ ਧਰਮ ਦੇ ਸੰਸਥਾਪਕ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਖ ਧਰਮ ਦਾ ਪ੍ਰਚਾਰ ਪ੍ਰਸਾਰ ਹੀ ਨਾਮ ਜਪੋ, ਕਿਰਤ ਕਰੋ, ਵੰਡ ਛਕੋ ਦੇ ਸਿਧਾਂਤ 'ਤੇ ਕੀਤਾ ਹੈ। ਨਾ ਕਿਸੇ ਤੋਂ ਡਰਨਾ, ਨਾ ਕਿਸੇ ਨੂੰ ਡਰਾਉਣਾ ਅਤੇ ਹੱਕਾਂ ਲਈ ਜੂਝ ਮਰਨਾ ਹਰ ਇਕ ਸਿੱਖ ਦੀਆਂ ਰਗਾਂ ਵਿਚ ਵੱਸਿਆ ਹੋਇਆ ਹੈ। ਜਬਰ-ਜ਼ੁਲਮ ਨਾਲ ਜੂਝਦਿਆਂ ਸਿੱਖਾਂ ਦੇ ਸਿਰਾਂ ਦੇ ਮੁੱਲ ਪਏ। ਵੱਡੀ ਗਿਣਤੀ ਵਿਚ ਸਿੱਖਾਂ ਦਾ ਕਤਲ-ਏ-ਆਮ ਹੋਇਆ; ਘੱਲੂਘਾਰੇ ਵਾਪਰੇ।*

*ਇਹ ਗੱਲ ਵੀ ਪ੍ਰਤੱਖ ਹੈ ਕਿ ਜਿਹੜੀਆਂ ਕੌਮਾਂ ਆਪਣਾ ਵਿਰਸਾ, ਆਪਣਾ ਇਤਿਹਾਸ ਨਹੀਂ ਸੰਭਾਲਦੀਆਂ, ਉਹ ਦੁਨੀਆ ਦੇ ਨਕਸ਼ੇ ਤੋਂ ਖਤਮ ਹੋ ਜਾਂਦੀਆਂ ਹਨ। ਕੌਮ ਦੇ ਵਾਰਸਾਂ ਦਾ ਕੰਮ ਜਿੱਥੇ ਇਤਿਹਾਸ ਨੂੰ ਪੁਸਤਕਾਂ ਦੇ ਪੰਨਿਆਂ 'ਚ ਸੰਭਾਲਣਾ ਹੈ, ਉੱਥੇ ਇਤਿਹਾਸਿਕ ਥਾਂਵਾਂ ਦੀ ਨਿਸ਼ਾਨਦੇਹੀ ਕਰ ਕੇ ਸੰਭਾਲਣਾ ਵੀ ਹੁੰਦਾ ਹੈ। ਇਨ੍ਹਾਂ ਥਾਂਵਾਂ 'ਤੇ ਯਾਦਗਾਰਾਂ ਕਾਇਮ ਕਰ ਕੇ ਕੌਮਾਂ ਆਪਣੇ ਇਤਿਹਾਸ ਪ੍ਰਤੀ ਦੁਨੀਆ ਦੇ ਹਰ ਮਨੁੱਖ ਉੱਤੇ ਦਿਲ ਖਿੱਚਵਾਂ ਪ੍ਰਭਾਵ ਪਾਉਂਦੀਆਂ ਹਨ।*

*ਸਿੱਖ ਮਿਸਲਾਂ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਰਾਜਕਾਲ ਸਮੇਂ ਸਿੱਖ ਕੁਝ ਸੰਭਲੇ ਤਾਂ ਇਨ੍ਹਾਂ ਨੇ ਆਪਣੀਆਂ ਇਤਿਹਾਸਿਕ ਵਿਰਾਸਤਾਂ ਨੂੰ ਸੰਭਾਲ ਕੇ ਯਾਦਗਾਰਾਂ ਕਾਇਮ ਕਰਨ ਦਾ ਉਪਰਾਲਾ ਕੀਤਾ। ਪਰ ਇਹ ਰਾਜ-ਭਾਗ ਦਾ ਸਮਾਂ ਵੀ ਜ਼ਿਆਦਾ ਦੇਰ ਤਕ ਕਾਇਮ ਨਾ ਰਹਿ ਸਕਿਆ। ਕੁਝ ਘਟੀਆ ਸੋਚ ਦੇ ਮਾਲਕਾਂ ਦੀਆਂ ਕਰਤੂਤਾਂ ਕਾਰਨ ਦੇਸ਼ ਅੰਗਰੇਜ਼ਾਂ ਦਾ ਗ਼ੁਲਾਮ ਹੋ ਗਿਆ। ਸਿੱਖਾਂ ਵੱਲੋਂ ਕਾਇਮ ਕੀਤੀਆਂ ਯਾਦਗਾਰਾਂ, ਸ਼ਹੀਦਾਂ ਦੀਆਂ ਸ਼ਹੀਦੀਆਂ ਵੰਗਾਰਾਂ ਪਾ ਰਹੀਆਂ ਸਨ ਕਿ ਸਿੱਖ ਕੌਮ ਗ਼ੁਲਾਮੀ ਨਹੀਂ ਸਹਿੰਦੀ। ਇਨ੍ਹਾਂ ਯਾਦਗਾਰਾਂ ਨੇ ਸਿੱਖਾਂ ਨੂੰ ਗ਼ੁਲਾਮੀ ਵਿਰੁੱਧ ਲੜਨ ਅਤੇ ਦੇਸ਼ ਵਾਸੀਆਂ 'ਤੇ ਹੋ ਰਹੇ ਤਸ਼ੱਦਦ ਵਿਰੁੱਧ ਲਾਮਬੰਦ ਹੋਣ ਦੀ ਪ੍ਰੇਰਨਾ ਦਿੱਤੀ। ਸਿੱਖਾਂ ਨੇ ਸ਼ਹੀਦੀਆਂ ਦੇ ਅੰਬਾਰ ਲਗਾ ਦਿੱਤੇ, ਜੇਲ੍ਹਾਂ ਭਰ ਦਿੱਤੀਆਂ। ਅੰਗਰੇਜ਼ਾਂ ਦਾ ਨੱਕ ਵਿਚ ਦਮ ਕਰ ਦਿੱਤਾ। ਆਖਿਰ ਅੰਗਰੇਜ਼ਾਂ ਨੂੰ ਭਾਰਤ ਛੱਡ ਕੇ ਜਾਣਾ ਪਿਆ। ਪਰ ਇਹ ਚਲਾਕ ਕੌਮ (ਅੰਗਰੇਜ਼) ਭਾਰਤ ਛੱਡ ਕੇ ਜਾਣ ਸਮੇਂ ਜਿੱਥੇ ਭਾਰਤ ਵਾਸੀਆਂ ਵਿਚ ਫੁੱਟ ਦਾ ਬੀ ਬੀਜ ਗਈ, ਉੱਥੇ ਨਾਲ ਹੀ ਸਿੱਖਾਂ ਦਾ ਬਹੁਤ ਸਾਰਾ ਕੀਮਤੀ ਵਿਰਾਸਤੀ ਸਰਮਾਇਆ ਵੀ ਨਾਲ ਲੈ ਗਈ। ਅੱਜਕਲ੍ਹ ਇਹ ਅਣਮੁੱਲੀਆਂ ਵਸਤਾਂ ਇੰਗਲੈਂਡ ਦੇ ਬ੍ਰਿਟਿਸ਼ ਅਜਾਇਬ ਘਰ ਵਿਚ ਸਿੱਖਾਂ ਦੀ ਬਹਾਦਰੀ ਦੀਆਂ ਕਹਾਣੀਆਂ ਪਾ ਰਹੀਆਂ ਹਨ।*

---

ਪਿਛਲੇ ਕੁਝ ਸਾਲਾਂ ਤੋਂ ਸਿੱਖਾਂ ਵਿਚ ਆਪਣੀਆਂ ਹੋਰ ਨਵੀਆਂ ਵਿਰਾਸਤੀ ਯਾਦਗਾਰਾਂ ਬਣਾਉਣ ਲਈ ਜਾਗ੍ਰਿਤੀ ਪੈਦਾ ਹੋਈ ਹੈ। ਸਾਲ ੧੯੯੯ ਈ: ਵਿਚ ਸਿੱਖ ਕੌਮ ਵੱਲੋਂ ਖਾਲਸੇ ਦੀ ੩੦੦ ਸਾਲਾ ਜਨਮ ਸ਼ਤਾਬਦੀ ਬੜੀ ਜਾਹੋ-ਜਲਾਲ ਨਾਲ ਮਨਾਈ ਗਈ। ਇਸ ਮੌਕੇ 'ਤੇ ਸਿੱਖਾਂ ਨੇ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਆਪਣੇ ਵਾਰਸਾਂ ਲਈ 'ਵਿਰਾਸਤ-ਏ-ਖਾਲਸਾ' ਦਾ ਨੀਂਹ ਪੱਥਰ ਰੱਖਿਆ। ਹੁਣ ਇਹ ਅਜੂਬੇ ਦੇ ਰੂਪ ਵਿਚ ਤਿਆਰ ਹੋ ਕੇ ਸਾਡੇ ਸਾਹਮਣੇ ਆ ਚੁੱਕਾ ਹੈ। ਦਰਸ਼ਕਾਂ ਦੀ ਭੀੜ ਇਸ ਦੀ ਹਰਮਨ-ਪਿਆਰਤਾ ਨੂੰ ਦਰਸਾ ਰਹੀ ਹੈ। ਆਧੁਨਿਕ ਡਿਜੀਟਲ ਤਕਨੀਕ ਦੇ ਪ੍ਰਯੋਗ ਨਾਲ ਬਣਿਆ ਇਹ ਅਜੂਬਾ ਦੁਨੀਆ ਭਰ ਦੇ ਅਜੂਬਿਆਂ ਵਿਚ ਸ਼ਾਮਲ ਹੋ ਚੁੱਕਾ ਹੈ। ਪੰਜਾਬੀਅਤ ਤੇ ਸਿੱਖਾਂ ਦੀ ਵਿਰਾਸਤ ਨੂੰ ਇਹ ਬਾਖੂਬੀ ਪੇਸ਼ ਕਰ ਰਿਹਾ ਹੈ। ਚੱਪੜਚਿੜੀ ਦੇ ਮੈਦਾਨ ਵਿਚ ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਕੀਤੀ ਸਰਹਿੰਦ ਫਤਿਹ ਦੀ ਯਾਦ ਵਿਚ 'ਫਤਿਹ ਬੁਰਜ' ਦੀ ਉਸਾਰੀ ਕੀਤੀ ਗਈ ਹੈ। ਸੰਨ ੧੭੪੬ ਈ: ਕਾਹਨੂੰਵਾਨ ਦੇ ਛੰਭ ਵਿਚ ਸਿੱਖਾਂ ਨਾਲ ਵਾਪਰੇ 'ਛੋਟੇ ਘੱਲੂਘਾਰੇ' ਦੀ ਯਾਦਗਾਰ ਅਤੇ ਸੰਨ ੧੭੬੨ ਈ: ਵਿਚ ਕੁੱਪ ਰਹੀੜ ਦੀ ਧਰਤੀ 'ਤੇ ਵਾਪਰੇ 'ਵੱਡੇ ਘੱਲੂਘਾਰੇ' ਦੀਆਂ ਯਾਦਗਾਰਾਂ ਕਾਇਮ ਕਰਨੀਆਂ ਆਪਣੇ ਵਾਰਸਾਂ ਲਈ ਇਤਿਹਾਸਿਕ ਜਾਗ੍ਰਿਤੀ ਪੈਦਾ ਕਰਨ ਵੱਲ ਅਹਿਮ ਕਦਮ ਹੈ।

੬ ਜੂਨ ੧੯੮੪ ਈ: ਦਾ ਦਿਨ ਸਿੱਖਾਂ ਲਈ ਬੜਾ ਹਿਰਦੇਵੇਦਕ ਸੀ। ਇਸ ਦਿਨ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਦਿਹਾੜਾ ਮਨਾਉਣ ਲਈ ਸੰਗਤਾਂ ਗੁਰਦੁਆਰਾ ਸਾਹਿਬਾਨ ਵਿਚ ਇਕੱਠੀਆਂ ਹੋਈਆਂ ਸਨ। ਅਚਾਨਕ ਹੀ ਕਰਫਿਊ ਲਗਾ ਕੇ ਸਾਰੇ ਪੰਜਾਬ ਦਾ ਸੰਪਰਕ ਦੂਸਰੇ ਸੂਬਿਆਂ ਨਾਲੋਂ ਕੱਟ ਦਿੱਤਾ ਗਿਆ। ਭਾਰਤ ਦੀਆਂ ਜੰਗੀ ਫੌਜਾਂ ਨੇ ਪੰਜਾਬ ਵਿਚ ਇੱਕੋ ਸਮੇਂ ੩੮ ਗੁਰਦੁਆਰਾ ਸਾਹਿਬਾਨ 'ਤੇ ਹਮਲਾ ਕਰ ਦਿੱਤਾ। ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਆਪਣੇ ਗੁਰੂ-ਘਰਾਂ ਦੀ ਰਾਖੀ ਕਰਦੇ ਸ਼ਹੀਦ ਹੋ ਗਏ। ਇਸ ਸਾਲ ਇਸ ਦੁਖਾਂਤ ਦੀ ੨੯ਵੀਂ ਬਰਸੀ 'ਤੇ ਇਨ੍ਹਾਂ ਸ਼ਹੀਦਾਂ ਦੀ ਯਾਦਗਾਰ ਬਣ ਕੇ ਤਿਆਰ ਹੋ ਚੁੱਕੀ ਹੈ।

ਨਵੰਬਰ ੧੯੮੪ ਵਿਚ ਦਿੱਲੀ ਅਤੇ ਦੇਸ਼ ਦੇ ਹੋਰ ਸੂਬਿਆਂ ਵਿਚ ਸਿੱਖਾਂ ਦੀ ਨਸਲਕੁਸ਼ੀ ਦੀਆਂ ਜੋ ਹਿਰਦੇਵੇਦਕ ਘਟਨਾਵਾਂ ਵਾਪਰੀਆਂ ਉਹ ਇਤਿਹਾਸ ਦੇ ਪੰਨਿਆਂ ਦਾ ਅਨਿੱਖੜਵਾਂ ਅੰਗ ਬਣ ਚੁੱਕੀਆਂ ਹਨ। ਖ਼ੁਫੀਆ ਵਿਭਾਗ ਦੀਆਂ ਰਿਪੋਰਟਾਂ ਦੱਬੀ ਅਵਾਜ਼ ਵਿਚ ਬਾਹਰ ਆਉਣੀਆਂ ਸ਼ੁਰੂ ਹੋ ਚੁੱਕੀਆਂ ਹਨ। ਰਿਪੋਰਟਾਂ ਤੋਂ ਇਹ ਵੀ ਕਨਸੋਆਂ ਪ੍ਰਾਪਤ ਹੋ ਰਹੀਆਂ ਹਨ ਕਿ ਸਿੱਖਾਂ ਦਾ ਤੁਖਮ ਮਿਟਾਉਣ ਲਈ ਜੋ ਵਿਉਂਤਾਂ ਬਣਾਈਆਂ ਜਾ ਰਹੀਆਂ ਸਨ ਉਨ੍ਹਾਂ ਦਾ ਭੇਦ ਪ੍ਰਧਾਨ ਮੰਤਰੀ ਦੇ ਸਿੱਖ ਅੰਗ ਰੱਖਿਅਕਾਂ ਨੂੰ ਪਤਾ ਲੱਗਣ 'ਤੇ ਉਨ੍ਹਾਂ ਦੀ ਜ਼ਮੀਰ ਨੇ ਉਨ੍ਹਾਂ ਨੂੰ ਕੌਮ ਲਈ ਕੁਰਬਾਨ ਹੋ ਕੇ ਆਪਣੀ ਕੌਮ ਨੂੰ ਬਚਾਉਣ ਦੀ ਪ੍ਰੇਰਨਾ ਕੀਤੀ। ਸਿੱਟੇ ਵਜੋਂ ਆਪਣੀ ਜਾਨ 'ਤੇ

ਖੇਡ ਕੇ ਇਨ੍ਹਾਂ ਨੇ ਪ੍ਰਧਾਨ ਮੰਤਰੀ ਦਾ ਕਤਲ ਕਰ ਦਿੱਤਾ। ਆਪਣੀ ਯੋਜਨਾ ਨੂੰ ਫੇਲ ਹੁੰਦਿਆਂ ਵੇਖ ਕੇ ਸਿੱਖਾਂ ਦੀ ਨਸਲਕੁਸ਼ੀ ਦੀ ਯੋਜਨਾ ਵਿਚ ਸ਼ਾਮਲ ਭਾਈਵਾਲ਼ਾਂ ਨੇ ਸਿੱਖਾਂ ਦਾ ਕਤਲ-ਏ-ਆਮ ਸ਼ੁਰੂ ਕਰ ਦਿੱਤਾ। ਇਸ ਕਤਲ-ਏ-ਆਮ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਸ਼ਹੀਦ ਹੋਏ ਸਿੱਖਾਂ ਦੀਆਂ ਜਾਇਦਾਦਾਂ ਅਗਨ ਭੇਟ ਕਰ ਦਿੱਤੀਆਂ ਗਈਆਂ। ਸਾਜ਼ਿਸ਼ੀ ਯੋਜਨਾ ਅਨੁਸਾਰ ਆਪਣੇ ਹਮਲਾਵਰ ਆਕਾਵਾਂ ਨੂੰ ਖੁਸ਼ ਕਰਨ ਲਈ ਵੱਡੀਆਂ-ਵੱਡੀਆਂ ਪਦਵੀਆਂ ਦੀ ਚਾਹਤ ਵਿਚ ਇਕ ਦੂਜੇ ਤੋਂ ਵੱਧ ਕੇ ਕਤਲ-ਏ-ਆਮ ਵਿਚ ਹਿੱਸਾ ਪਾਉਂਦੇ ਰਹੇ। ਪੀੜਤ ਪਰਵਾਰ ੨੯ ਸਾਲਾਂ ਤੋਂ ਅਦਾਲਤਾਂ ਵਿਚ ਇਨਸਾਫ਼ ਦੀ ਗੁਹਾਰ ਲਾਉਂਦੇ ਆ ਰਹੇ ਹਨ ਪਰ ਦੋਸ਼ੀ ਸ਼ਰ-ਏ-ਆਮ ਸਿਆਸਤੀ ਅਹੁਦਿਆਂ ਦਾ ਅਨੰਦ ਮਾਣਦੇ ਆ ਰਹੇ ਹਨ। ਕਾਨੂੰਨ ੨੯ ਸਾਲ ਤਕ ਵੀ ਦੋਸ਼ੀਆਂ ਨੂੰ ਬਣਦੀਆਂ ਸਜ਼ਾਵਾਂ ਨਹੀਂ ਦੇ ਸਕਿਆ।

ਪਿਛਲੇ ਦਿਨੀਂ ਸਿੱਖਾਂ ਵੱਲੋਂ ਆਪਣੇ ਇਨ੍ਹਾਂ ਸ਼ਹੀਦਾਂ ਦੀ ਯਾਦਗਾਰ ਗੁਰਦੁਆਰਾ ਰਕਾਬ ਗੰਜ ਸਾਹਿਬ, ਦਿੱਲੀ ਦੇ ਕੰਪਲੈਕਸ ਵਿਖੇ ਬਣਾਉਣ ਦਾ ਸ਼ਲਾਘਾਯੋਗ ਫੈਸਲਾ ਕੀਤਾ ਗਿਆ। ਇਸ ਫੈਸਲੇ ਤੋਂ ਵਿਰੋਧੀਆਂ 'ਤੇ ਇਤਨਾ ਅਸਰ ਹੋਇਆ ਕਿ ੨੯ ਸਾਲ ਤੋਂ ਦੋਸ਼ੀਆਂ ਨੂੰ ਸਜ਼ਾ ਦੇਣ ਤੋਂ ਅਸਮਰੱਥ ਸਰਕਾਰ ਨੇ ਯਾਦਗਾਰ ਨੂੰ ਨਾ ਬਣਾਉਣ ਦਾ ਨੋਟਿਸ ਰਾਤੋ-ਰਾਤ ਕੰਧ 'ਤੇ ਚਿਪਕਾ ਦਿੱਤਾ। ਸਿੱਖਾਂ ਨੇ ਇਸ ਚੁਣੌਤੀ ਦਾ ਡਟ ਕੇ ਵਿਰੋਧ ਕਰਦਿਆਂ ੧੨ ਜੂਨ, ੨੦੧੩ ਨੂੰ ਬੁੱਧਵਾਰ ਵਾਲੇ ਦਿਨ ਸਵੇਰੇ ੧੦ ਵੱਜ ਕੇ ੦੫ ਮਿੰਟ 'ਤੇ ਇਸ ਯਾਦਗਾਰ ਦਾ ਨੀਂਹ-ਪੱਥਰ ਰੱਖ ਦਿੱਤਾ। ੧੯੮੪ ਈ: ਵਿਚ ਕਾਨੂੰਨ ਦੀ ਉਲੰਘਣਾ ਕਰਕੇ ਸ਼ਰ-ਏ-ਆਮ ਸਿੱਖਾਂ ਦਾ ਕਤਲ ਕਰਨ ਵਾਲੇ ਅਤੇ ਉਨ੍ਹਾਂ ਦੇ ਹਿਮਾਇਤੀਆਂ ਨੇ ਪੂਰੇ ਜ਼ੋਰ ਨਾਲ ਸ਼ੋਰ ਮਚਾਉਣਾ ਸ਼ੁਰੂ ਕਰ ਦਿੱਤਾ ਕਿ ਸਿੱਖ ਕਾਨੂੰਨ ਦੀ ਉਲੰਘਣਾ ਕਰ ਰਹੇ ਹਨ। ਕੀ ੧੯੮੪ ਦੀ ਸਿੱਖ ਨਸਲਕੁਸ਼ੀ ਵੇਲੇ ਕਾਨੂੰਨ ਦੀ ਉਲੰਘਣਾ ਨਹੀਂ ਸੀ ਹੋਈ? ਕੀ ਅਸੀਂ ਆਪਣਾ ਇਤਿਹਾਸ ਆਉਣ ਵਾਲੀਆਂ ਪੀੜ੍ਹੀਆਂ ਨੂੰ ਦੱਸਣ ਲਈ ਯਾਦਗਾਰ ਦੇ ਰੂਪ ਵਿਚ ਸਹੇਜ ਕੇ ਨਹੀਂ ਰੱਖ ਸਕਦੇ? ਸਿੱਖ ਨਸਲਕੁਸ਼ੀ ਦੀ ਇਹ ਯਾਦਗਾਰ ਸਦਾ ਦੋਸ਼ੀਆਂ ਨੂੰ ਕੋਸਦੀ ਰਹੇਗੀ ਅਤੇ ਆਉਣ ਵਾਲੀਆਂ ਪੀੜ੍ਹੀਆਂ ਨੂੰ ਇਤਿਹਾਸ ਤੋਂ ਜਾਣੂ ਕਰਵਾ ਕੇ ਅੱਗੇ ਤੋਂ ਅਜਿਹੀ ਘਟਨਾ ਨਾ ਵਾਪਰੇ ਦਾ ਸੰਦੇਸ਼ ਵੀ ਦਿੰਦੀ ਰਹੇਗੀ। ਇਹ ਯਾਦਗਾਰ ਉਨ੍ਹਾਂ ਲੋਕਾਂ ਨੂੰ ਸ਼ਰਧਾਂਜਲੀ ਤਾਂ ਹੋਵੇਗੀ ਹੀ ਜਿਨ੍ਹਾਂ ਨੂੰ ਬਿਨਾਂ ਕਿਸੇ ਕਸੂਰ ਦੇ ਸਿਰਫ ਇਕ ਖਾਸ ਕੌਮ ਨਾਲ ਸੰਬੰਧਿਤ ਹੋਣ ਕਰਕੇ ਆਪਣੀਆਂ ਜਾਨਾਂ ਗਵਾਉਣੀਆਂ ਪਈਆਂ, ਪਰ ਨਾਲ ਹੀ ਉਨ੍ਹਾਂ ਲੋਕਾਂ ਦਾ ਧੰਨਵਾਦ ਕਰਦੀ ਵੀ ਪ੍ਰਤੀਤ ਹੁੰਦੀ ਰਹੇਗੀ ਜਿਨ੍ਹਾਂ ਨੇ ਇਸ ਅਤਿ ਔਖੀ ਘੜੀ ਵਿਚ ਆਪਣੀ ਜਾਨ ਦੀ ਪਰਵਾਹ ਨਾ ਕਰਦਿਆਂ ਸਿੱਖਾਂ ਦੀ ਮਦਦ ਕੀਤੀ।

■

# ਗੁਰਦੁਆਰਾ ਛੇਵੀਂ ਪਾਤਸ਼ਾਹੀ, ਬਾਰਾਮੂਲਾ ਸਿੱਖ ਵਿਰਾਸਤ ਦੀ ਅਮਿੱਟ ਯਾਦਗਾਰ

*-ਡਾ. ਜਸਬੀਰ ਸਿੰਘ**

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਗਵਾਲੀਅਰ ਦੇ ਕਿਲ੍ਹੇ 'ਚੋਂ ਰਿਹਾਈ ਤੋਂ ਬਾਅਦ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਨੂੰ ਦੂਰ-ਦੁਰਾਡੇ ਇਲਾਕਿਆਂ ਵਿਚ ਪ੍ਰਚਾਰਨ ਅਤੇ ਦ੍ਰਿੜ੍ਹ ਕਰਾਉਣ ਵੱਲ ਖਾਸ ਅਹਿਮੀਅਤ ਦਿੱਤੀ। ਗਵਾਲੀਅਰ ਦੇ ਕਿਲ੍ਹੇ ਤੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਰਿਹਾਈ ੧੬੧੯ ਈ: ਵਿਚ ਹੋਈ ਸੀ ਜਿਸ ਦੀ ਗਵਾਹੀ ਭੱਟਵਹੀ ਦਿੰਦੀ ਹੈ:

*ਗੁਰੂ ਹਰਿਗੋਬਿੰਦ ਜੀ ਮਹਲ ਛਟਾ ਬੇਟਾ ਗੁਰੂ ਅਰਜਨ ਦੇਵ ਜੀ ਕਾ, ਸੋਢੀ ਖਤ੍ਰੀ, ਚੱਕ ਗੁਰੂ ਕਾ, ਪਰਗਣਾ ਨਿਝਰਆਲਾ, ਸੰਮਤ ਸੋਲਾਂ ਸੈ ਛਿਹਤ੍ਰਾ ਕੱਤਕ ਮਾਸੇ ਕ੍ਰਿਸ਼ਨਾ ਪੱਖੇ ਚੌਦਸ ਕੇ ਦਿਹੁੰ, ਗੁਰੂ ਜੀ ਬਾਵਨ ਰਾਜਯੋਂ ਕੇ ਗੈਲ ਗੜ੍ਹ ਗੁਆਲੀਅਰ ਸੇ ਬੰਧਨ ਮੁਕਤ ਹੋਏ।*[1]

੧੬੧੯ ਈ: ਤੋਂ ਬਾਅਦ ਗੁਰੂ ਸਾਹਿਬ ਦੇ ਬਾਦਸ਼ਾਹ ਜਹਾਂਗੀਰ ਨਾਲ ਦੋਸਤਾਨਾ ਸੰਬੰਧ[2] ਹੋ ਗਏ ਸਨ। ਇਸੇ ਲਈ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤੇ ਬਾਦਸ਼ਾਹ ਜਹਾਂਗੀਰ ਕਸ਼ਮੀਰ ਵੱਲ ਇਕੱਠੇ ਘੋੜਿਆਂ 'ਤੇ ਸਵਾਰ ਹੋ ਕੇ ਗਏ ਸਨ। ਗੁਰੂ ਸਾਹਿਬ ਬਾਦਸ਼ਾਹ ਜਹਾਂਗੀਰ ਨਾਲ ੧੬੨੦ ਈ: ਨੂੰ ਤੇਜ-ਰਫ਼ਤਾਰ ਨੀਲੇ ਘੋੜੇ 'ਤੇ ਸਵਾਰ ਹੋ ਕੇ ਸਿਆਲਕੋਟ, ਵਜ਼ੀਰਾਬਾਦ,ਮੀਰਪੁਰ, ਭਿੰਬਰ, ਬਹਿਰਾਮ ਰਾਹੀਂ ਸ਼ੁਪਈਆਂ ਪੁੱਜੇ।[3] ਰਸਤੇ ਵਿਚ ਗੁਰੂ ਸਾਹਿਬ ਨੇ ਬੀਰੂ ਦੱਤ (ਬੀਰਮ ਸ਼ਾਹ), ਭੰਗੜ ਬ੍ਰਾਹਮਣ, ਭਾਈ ਮੂਲਾ, ਭਾਈ ਝੰਡਾ ਆਦਿ ਨੂੰ ਸਿੱਖੀ ਦਾ ਦਾਨ ਬਖ਼ਸ਼ਿਆ। ਰਜੌਰੀ ਤੋਂ ਹੁੰਦੇ ਹੋਏ ਗੁਰੂ ਸਾਹਿਬ ਧਾਨਾਮੰਡੀ, ਪੀਰ ਮਾਰਗ, ਅਲੀਆਬਾਦ ਸਰਾਏ[4] ਬਾਅਦ ਕੱਟੂ ਸ਼ਾਹ ਦੀ ਜਗ੍ਹਾ 'ਤੇ ਜਾ ਉਤਰੇ। ਇਸ ਤੋਂ ਬਾਅਦ ਗੁਰੂ ਸਾਹਿਬ ਖਾਂਪੁਰ ਸਰ੍ਹਾਂ ਤੋਂ ਹੁੰਦੇ ਹੋਏ ਸ੍ਰੀ ਨਗਰ ਕਾਠੀ ਦਰਵਾਜ਼ੇ ਪੁੱਜੇ ਜਿੱਥੇ ਮਾਤਾ 'ਭਾਗਭਰੀ' ਦਾ ਹੱਥੀਂ ਸੂਤ ਕੱਤ ਕੇ ਬਣਾਇਆ ਚੋਲਾ ਸਵੀਕਾਰ ਕੀਤਾ। ਗੁਰੂ ਜੀ ਕਾਠੀ ਦਰਵਾਜ਼ੇ ਪਾਸ ਤੇਰ੍ਹਾਂ ਦਿਨ ਰਹੇ। ਗੁਰੂ ਸਾਹਿਬ ਕਾਫੀ ਸਮਾਂ ਸ਼ਾਲੀਮਾਰ ਬਾਗ[5] ਰਹਿ ਕੇ ਸਿੱਖੀ ਦਾ ਪ੍ਰਚਾਰ ਕਰਦੇ ਰਹੇ। ਨਿਸ਼ਾਤ ਬਾਗ 'ਚ ਜਹਾਂਗੀਰ ਬਾਦਸ਼ਾਹ ਦਾ ਕੈਂਪ ਸੀ। ਸ੍ਰੀ ਨਗਰ ਤੋਂ ਬਾਅਦ ਗੁਰੂ ਸਾਹਿਬ ਬਾਰਾਮੂਲਾ 'ਕੋਟ ਤੀਰਥ' ਆ ਕੇ ਠਹਿਰੇ। ਗੁਰਦੁਆਰਾ ਛੇਵੀਂ ਪਾਤਸ਼ਾਹੀ ਬਾਰਾਮੂਲਾ ਸਿੱਖ ਵਿਰਾਸਤ ਦੀ ਬੇਮਿਸਾਲ ਯਾਦਗਾਰ ਹੈ। ਬਾਰਾਮੂਲਾ ਦਾ ਅਕਸ਼ਾਂਸ਼

*** Swaran colony, Gole Gujral, Jammu Tavi- 180002 (J&K) M.099065-66604**

੩੪° -੧੩ ਅਤੇ ਰੇਖਾਂਕ ਦੇਸ਼ਾਂਤਰ ੭੪° -੨੩ ਹੈ। ਗੁਰੂ ਸਾਹਿਬ ਦਰਿਆ ਜੇਹਲਮ ਦੇ ਸੱਜੇ ਕਿਨਾਰੇ,ਚਟਾਨੀ ਪਹਾੜੀ ਦੇ ਦਾਮਨ ਵਿਚ ਬੈਠੇ ਜਿਸ ਨੂੰ 'ਕੋਟ ਤੀਰਥ'[੬] ਕਰਕੇ ਜਣਿਆ ਜਾਂਦਾ ਹੈ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਕਾਫੀ ਦਿਨ ਇੱਥੇ ਠਹਿਰੇ ਅਤੇ ਸਿੱਖੀ ਦਾ ਪ੍ਰਚਾਰ ਕਰਦੇ ਰਹੇ। ਗੁਰੂ ਸਾਹਿਬ ਦੇ ਰੂਹਾਨੀ ਉਪਦੇਸ਼ ਸੁਣ ਕੇ ਸੰਗਤਾਂ ਨਿਹਾਲ ਹੁੰਦੀਆਂ ਸਨ। ਪੀੜ੍ਹੀਆਂ-ਦਰ-ਪੀੜ੍ਹੀਆਂ ਇਹ ਰਵਾਇਤ ਵੀ ਪ੍ਰਚਲਿਤ ਹੈ ਕਿ ਜਦੋਂ ਗੁਰੂ ਸਾਹਿਬ ਬਾਰਾਮੂਲਾ ਸਨ ਤਾਂ ਬਾਦਸ਼ਾਹ ਜਹਾਂਗੀਰ ਵੀ ਇੱਥੇ ਆਇਆ ਸੀ। ਬਾਦਸ਼ਾਹ ਦਾ ਸੁਣ ਕੇ ਬਾਰਾਮੂਲਾ ਦੇ ਸੰਗ-ਤਰਾਸ਼ਾਂ ਨੇ ਬਾਦਸ਼ਾਹ ਲਈ ਇਕ ਖੂਬਸੂਰਤ 'ਪੱਥਰ ਦਾ ਤਖਤ'[੭] ਭੇਟਾ ਕੀਤਾ ਜਿਸ 'ਤੇ ਖੂਬਸੂਰਤ ਕਸ਼ਮੀਰੀ ਚਿੱਤਰਕਾਰੀ ਉੱਕਰੀ ਹੋਈ ਸੀ। ਬਾਦਸ਼ਾਹ ਜਹਾਂਗੀਰ ਨੇ ਉਹ ਤਖਤ ਮੀਰੀ-ਪੀਰੀ ਦੇ ਮਾਲਕ ਨੂੰ ਆਪਣੇ ਵੱਲੋਂ ਭੇਟ ਕਰ ਕੇ ਖੁਸ਼ੀ ਪ੍ਰਾਪਤ ਕੀਤੀ। ਗੁਰੂ ਸਾਹਿਬ ਇਸੇ ਤਖਤ 'ਤੇ ਬੈਠ ਕੇ ਕਾਫੀ ਦਿਨ ਸਿੱਖੀ ਦਾ ਪ੍ਰਚਾਰ ਕਰਦੇ ਰਹੇ। ਇਹ ਤਖਤ 'ਟੁੱਟਿਆ' ਹੋਇਆ ੧੯੮੫ ਈ: ਵਿਚ ਗੁਰਦੁਆਰੇ ਦੀ ਜ਼ਮੀਨ ਹੇਠੋਂ ਕੱਢਿਆ ਗਿਆ ਸੀ। ਬਾਰਾਮੂਲਾ ਦੀਆਂ ਸਿੱਖ ਸੰਗਤਾਂ ਨੇ ਗੁਰੂ ਸਾਹਿਬ ਨੂੰ ਇਕ 'ਚਿਨਾਰ' ਦਾ ਪੌਦਾ ਯਾਦਗਾਰ ਵਜੋਂ ਭੇਟਾ ਕੀਤਾ ਤਾਂ ਜੋ ਨਿਸ਼ਾਨੀ ਵਜੋਂ ਕਾਇਮ ਰਹਿ ਸਕੇ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੇ ਹੱਥੀਂ ਉਹ ਚਿਨਾਰ ਦਾ ਪੌਦਾ[੮] ਲਗਾਇਆ ਸੀ।

ਗੁਰੂ ਸਾਹਿਬ ਦੇ ਪੰਜਾਬ ਵੱਲ ਜਾਣ ਤੋਂ ਬਾਅਦ ਇਸ ਥੜ੍ਹਾ ਸਾਹਿਬ ਦੀ ਨਿਰਮਾਣ ਸੇਵਾ ਭਾਈ ਦਇਆ ਰਾਮ ਸਾਸਨ ਨੇ ਕੀਤੀ। 'ਪੱਥਰ ਦੇ ਤਖਤ' ਦੇ ਆਲੇ-ਦੁਆਲੇ ਹੀ ਭਾਈ ਦਇਆ ਰਾਮ ਨੇ 'ਥੜ੍ਹਾ ਸਾਹਿਬ' ਤਾਮੀਰ ਕੀਤਾ। ਭਾਈ ਸਾਹਿਬ ਤੋਂ ਬਾਅਦ ਭਾਈ ਲਾਲ ਚੰਦ, ਭਾਈ ਜੱਸਾ ਸਿੰਘ ਅਤੇ ਭਾਈ ਗੁਰਦਿਆਲ ਸਿੰਘ ਬੜੀ ਸ਼ਰਧਾ ਨਾਲ ਸੇਵਾ ਕਰਦੇ ਰਹੇ। ਭਾਈ ਗੁਰਦਿਆਲ ਸਿੰਘ ਨੇ ਰਹਿਣ ਵਾਸਤੇ ਇਕ ਕੁਟੀਆ ਵੀ ਤਾਮੀਰ ਕੀਤੀ।

ਸਿੱਖ ਰਾਜ ਸਮੇਂ ਜਦੋਂ ਸ. ਹਰੀ ਸਿੰਘ ਨਲੂਆ ਕਸ਼ਮੀਰ ਦੇ ਗਵਰਨਰ ਬਣੇ ਤਾਂ ਉਨ੍ਹਾਂ ਇਸ ਗੁਰਦੁਆਰੇ ਦੀ ਨਵ-ਉਸਾਰੀ[੯] ਵੱਲ ਵੀ ਖਾਸ ਧਿਆਨ ਦਿੱਤਾ। ਇਸ ਗੁਰਦੁਆਰੇ ਵਿਚ ਆ ਕੇ ਅਰਦਾਸਾ ਵੀ ਸੋਧਿਆ। ਸ. ਹਰੀ ਸਿੰਘ ਨਲੂਆ ਨੇ ਤਿੰਨ ਪਿੰਡ ਜਾਗੀਰ ਵਜੋਂ ਇਸ ਇਤਿਹਾਸਿਕ ਗੁਰਦੁਆਰੇ ਦੇ ਨਾਮ ਲਗਾਏ ਜਿਨ੍ਹਾਂ ਵਿਚ ਜਾਨਬਾਜਪੁਰਾ,ਨਾਦੀਹੱਲ ਅਤੇ ਵਡੋਰਾ ਸਨ। ਸਿੱਖ ਰਾਜ ਸਮੇਂ ਇਸ ਗੁਰਦੁਆਰੇ ਦਾ ਨਾਂ' ਗੁਰਦੁਆਰਾ ਕੋਟ ਤੀਰਥ' ਕਰ ਕੇ ਪ੍ਰਸਿੱਧ ਸੀ। ਮਹਾਰਾਜਾ ਰਣਜੀਤ ਸਿੰਘ ਨੇ ਵੀ ਗੁਰਦੁਆਰੇ ਨਾਲ ਚਾਰ ਪਿੰਡ ਅਤੇ ਸਾਲਾਨਾ ਤਿੰਨ ਹਜ਼ਾਰ ਰੁਪਏ ਜਾਗੀਰਾਂ ਵਜੋਂ ਲਗਾਏ ਜੋ ਬਾਅਦ ਵਿਚ ਡੋਗਰਾ ਰਾਜ ਸਮੇਂ ਬੰਦ ਹੋ ਗਈਆਂ।

ਇਕ ਅੰਗਰੇਜ਼ ਸੈਲਾਨੀ ਬੀ. ਸੀ. ਹੁੱਗਲ[੧੦] ਵੀ ਇਸ ਗੁਰਦੁਆਰੇ ਵਿਚ ਇਕ

ਰਾਤ ਠਹਿਰਿਆ ਸੀ। ਇਹ ਸਿੱਖ ਰਾਜ ਦਾ ਸਮਾਂ ਸੀ। ਉਦੋਂ ਹੀ ਇੱਥੇ ਸੰਗਮਰਮਰ ਦੀ ਵਿਛਾਈ ਹੋ ਚੁੱਕੀ ਸੀ। ਹੁੱਗਲ ਅੰਮ੍ਰਿਤ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਅਤੇ ਸਿੱਖ ਸੰਗਤਾਂ ਦੇ ਚਾਰ ਵਜੇ ਦੇ ਦ੍ਰਿਸ਼ ਨੂੰ ਵੇਖ ਕੇ, ਸਿੱਖਾਂ ਦੇ ਗੌਰਵਮਈ ਅਤੇ ਵਿਰਸੇ ਪ੍ਰਤੀ ਕਈ ਲਫ਼ਜ਼ਾਂ ਨੂੰ ਕਲਮਬੰਦ ਕਰਦਾ ਹੈ।

ਭਾਈ ਗੁਰਦਿਆਲ ਸਿੰਘ ਜੀ ਦੀ ਹੱਥ-ਲਿਖਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਅਜੇ ਤਕ ਗੁਰਦੁਆਰੇ ਵਿਚ ਮੌਜੂਦ ਹੈ। 'ਨਿਸ਼ਾਨ ਸਾਹਿਬ' ਦਰਿਆ ਦੇ ਕੰਢੇ 'ਤੇ ਝੁਲ ਰਿਹਾ ਹੈ। ਇਸ ਦੀ ਸੇਵਾ ੧੯੦੭ ਈ: ਵਿਚ ਹੋਈ ਹੈ, ਜਿਸ ਦਾ ਗੁਰਦੁਆਰੇ ਵਿਚ ਪਈ ਇਕ ਸੰਗਮਰਮਰ ਦੀ ਸਿੱਲ ਤੋਂ ਪਤਾ ਲੱਗਦਾ ਹੈ:-

*"ਟੈਹਲ ਕਰਾਈ ਨਸ਼ਾਨ ਸਾਹੇਬ ਗੁ: ਪ:੬ ਬਾਰਾਮੂਲਾ ਬ੍ਰਖੁਦਾਰ ਸੁਰਿੰਦਰ ਸਿੰਘ ਦੇ ਜਨਮ ਦੀ ਖੁਸ਼ੀ ਮੇਂ ੨ ਮੱਘਰ ਸੰ:੧੯੬੪, ਬੀਰ ਸਿੰਘ ਬਾਲੀਆ ਅੰਮ੍ਰਿਤਸਰ"*[੧੧]

ਇਸ ਗੁਰਦੁਆਰੇ ਦੇ ਨਾਲ ਹੀ ਸਰਦੀਆਂ ਲਈ ਹਮਾਮ ਹੁੰਦਾ ਸੀ ਜੋ ੧੯੧੮ ਈ: ਵਿਚ ਬਣਾਇਆ ਗਿਆ ਸੀ:-

*"ਯੇ ਹਮਾਮ ਬਨਵਾਇਆ ਰੂਪ ਚੰਦ ਵੂਹਰਾ ਨੇ ਸਪੁੱਤ੍ਰ ਲਾਲ ਦੋਨੀ ਚੰਦ ਵੂਹਰੇ ਦਾ ਯਾਦਗਾਰ ਲਾਲਾ ਵੂਹਰਾ ਕੀ ਪੁਤ੍ਰ ਲਾਲ ਦੁਨੀ ਚੰਦ ਸੁਰਗਵਾਸੀ ਰਹਿਣ ਵਾਲੇ ਮੁਜ਼ਫਰਾਬਾਦ ਕਸ਼ਮੀਰ ਕੇ ਸੰਮਤ ੧੯੭੫।"*[੧੨]

੧੯੪੭ ਈ: ਤੋਂ ਪਹਿਲਾਂ ਇਸ ਗੁਰਦੁਆਰੇ ਨਾਲ 'ਗੁਰੂ ਕਾ ਲੰਗਰ' ਅਟੁੱਟ ਵਰਤਦਾ ਸੀ ਅਤੇ ਵਿਦਿਆਰਥੀਆਂ ਲਈ ਰਿਹਾਇਸ਼ ਦਾ ਪੂਰਾ ਪ੍ਰਬੰਧ ਸੀ। 'ਗੁਰੂ ਨਾਨਕ ਭਵਨ' ਅਤੇ 'ਗੁਰੂ ਨਾਨਕ ਮਾਡਲ ਸਕੂਲ' ਇਸ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਨਿਗਰਾਨੀ ਹੇਠ ਚੱਲਦੇ ਹਨ। ਇਸ ਗੁਰਦੁਆਰਾ ਸਾਹਿਬ ਦੀ ਇਮਾਰਤ ਸੰਨ ੧੯੮੫ ਈ: ਦੇ ਜਬਰਦਸਤ ਭੂਚਾਲ ਵਿਚ ਤਬਾਹ ਹੋ ਗਈ ਸੀ। ਦੁਬਾਰਾ ਗੁਰਦੁਆਰਾ ਸਾਹਿਬ ਦੀ ਇਮਾਰਤ ੧੯੦੫ ਈ:[੧੩] ਗੁਰੂ ਕੇ ਸਿੱਖਾਂ ਨੇ ਉਸਾਰ ਦਿੱਤੀ ਸੀ।

ਗੁਰਦੁਆਰਾ ਸਾਹਿਬ ਦੀ ਸ਼ਾਨਦਾਰ ਇਮਾਰਤ ਹੁਣ ਬਣ ਚੁੱਕੀ ਹੈ। ਇਹ ਗੁਰਦੁਆਰਾ ਸਾਹਿਬ ੪੫ ਫੁੱਟ ਲੰਮਾ ਅਤੇ ੪੫ ਫੁੱਟ ਚੌੜਾ ਹੈ। ਇਸ ਦੇ ਗੁੰਬਦ ਦੁੱਧ ਚਿੱਟੇ ਦੂਰੋਂ ਨਜ਼ਰੀਂ ਪੈਂਦੇ ਹਨ। ਗੁਰਦੁਆਰੇ ਦੇ ਇਕ ਪਾਸੇ ਸੇਵਾਦਾਰਾਂ ਅਤੇ ਯਾਤਰੂਆਂ ਲਈ ਕੁਆਟਰ ਤਾਮੀਰ ਕੀਤੇ ਗਏ ਹਨ। 'ਲੰਗਰ ਹਾਲ' ਵੀ ਉਸਾਰਿਆ ਜਾ ਚੁੱਕਾ ਹੈ।

ਬਾਰਾਮੂਲਾ ਵਿਖੇ ਗੁਰੂ ਸਾਹਿਬ ਕਲਮਪੁਰਾ(ਸਿੰਘਪੁਰਾ) ਸ਼ਿਕਾਰ ਖੇਡਣ ਲਈ ਜਾਂਦੇ ਰਹੇ। ਬਾਰਾਮੂਲਾ ਤੋਂ ਹੁੰਦੇ ਹੋਏ ਗੁਰੂ ਸਾਹਿਬ ਪਰਮਪੀਲਾਂ(ਊੜੀ) ,ਦੋ ਲਾਜ਼ਾਂ (ਊੜੀ), ਕਠਾਈ, ਖਾਂਡਾ, ਨਲੂਛੀ ਮੁਜ਼ੱਫ਼ਰਾਬਾਦ ਪੁੱਜੇ ਜਿੱਥੇ ਗੁਰੂ ਸਾਹਿਬ ਦੀ ਯਾਦ

ਵਿਚ ਸਿੱਖ ਸੰਗਤਾਂ ਨੇ ਗੁਰਦੁਆਰੇ ਉਸਾਰੇ ਹਨ। ਕਸ਼ਮੀਰ ਵਿਚ ਗੁਰੂ ਸਾਹਿਬ ਨੇ ਕਾਫੀ ਸਮਾਂ ਕਿਆਮ ਕੀਤਾ ਅਤੇ ਲੋਕਾਂ ਦੇ ਦੁੱਖ ਦੂਰ ਕਰਦੇ ਰਹੇ ਅਤੇ ਹਜ਼ਾਰਾਂ ਲੋਕਾਂ ਨੂੰ ਗੁਰੂ ਨਾਨਕ ਘਰ ਦੀ ਵਿਚਾਰਧਾਰਾ ਨਾਲ ਜੋੜ ਕੇ ਸਿੱਖੀ ਕੁਟੰਬ[੧੪] ਵਿਚ ਸ਼ਾਮਲ ਕੀਤਾ। ਹਜ਼ਾਰੇ ਤੋਂ ਹੁੰਦੇ ਹੋਏ ਗੁਰੂ ਸਾਹਿਬ 'ਹਸਨ ਅਬਦਾਲ' ਪੁੱਜੇ।

## ਹਵਾਲੇ ਅਤੇ ਟਿੱਪਣੀਆਂ

*੧. ਭੱਟਵਹੀ ਤਲਉਂਢਾ, ਪਰਗਣਾ ਜੀਂਦ, ਬਾਹਵਾਲਾ, ਪ੍ਰੋ. ਪਿਆਰਾ ਸਿੰਘ ਪਦਮ, ਸੇਵਾ ਜੋਤੀ, ਬਠਿੰਡਾ, ਜੂਨ ੧੯੯੩, ਸਫਾ:੨੩*

*੨. (i)..... there are also interludes of friendship between the sixth master and jahangir, when they went out, hunting together and under took a trip to kashmir together"*

*(ii) "jahangir wanted to go to kashmir to recoupes his health and wanted the guru to accompany him they this proceeded together"*

*"The Sikh Review', Calcutta, sept 1992, p:15,16 and 24.*

*(iii) He (guru Hargobind) accompanied the Imperial camp to kashmir 'History of the Sikhs' J.D. cunningham, delhi Reprint 1990, p:51*

*(iv) 'ਪੰਥ ਪ੍ਰਕਾਸ਼' ਸਫਾ. ੧੩੨-੧੩੩, ਭਾਈ ਵੀਰ ਸਿੰਘ ਵੀ ਇਹੋ ਲਿਖਦੇ ਹਨ।*

*੩. 'ਜੰਮੂ ਕਸ਼ਮੀਰ ਦੀ ਸਿੱਖ ਤਵਾਰੀਖ਼' ਡਾ. ਜਸਬੀਰ ਸਿੰਘ ਸਰਨਾ, ਕਸ਼ਮੀਰ, ੧੯੯੭, ਸਫਾ ੨੬*

*੪. ਉਹੀ ਸਫਾ: ੨੭*

*੫. (i) 'Sikhs in Kashmir' Dr. Jasbir Singh sarna, New Delhi, 1993, p:10*

*(ii) 'Sikh Shrines in Jammu & Kashmir' Denmark 1994, p:11*

*੬. "The portion between Baramulla upto Khatnagar is known as kot tirath"*

*' Vitsatha Mohatum' by Brangish Rishi as Quoted in 'sikh shrines in Jammu & Kashmir' op. cit.*

*੭. 'ਜੰਮੂ ਕਸ਼ਮੀਰ ਦੀ ਸਿੱਖ ਤਵਾਰੀਖ਼' ਉਹੀ, ਸਫਾ: ੭੭*

*੮. 'ਗੁਰਸ਼ਬਦ ਰਤਨਾਕਰ ਮਹਾਨਕੋਸ਼' ਭਾਈ ਕਾਨ੍ਹ ਸਿੰਘ ਨਾਭਾ, ਦਿੱਲੀ ੧੯੯੦, ਸਫਾ: ੮੫੭.*

*(ਬਾਕੀ ਸਫ਼ਾ ੨੩ 'ਤੇ)*

# ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸੁ ਡਿਠੇ ਸਭਿ ਦੁਖਿ ਜਾਇ

*-ਡਾ. ਗੁਰਵਿੰਦਰ ਕੌਰ**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਵਾਰ ਸ੍ਰੀ ਭਗਉਤੀ ਜੀ' ਵਿਚ ਆਪਣੇ ਤੋਂ ਪਹਿਲੇ ਨੌਂ ਗੁਰੂ-ਸਰੂਪਾਂ ਦੀ ਉਸਤਤ ਕਰਦਿਆਂ, ਚੌਥੀ ਤੁਕ ਵਿਚ, ਅਠਵੀਂ ਜੋਤ, ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਸਬੰਧੀ ਫੁਰਮਾਇਆ ਹੈ:

*ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿਠੇ ਸਭਿ ਦੁਖਿ ਜਾਇ॥*

ਹਰ ਗੁਰਸਿੱਖ ਜਦੋਂ ਅਕਾਲ ਪੁਰਖ ਦੇ ਚਰਨਾਂ ਵਿਚ ਅਰਦਾਸ ਕਰਦਾ ਹੈ ਤਾਂ ਉਹ ਇਨ੍ਹਾਂ ਸ਼ਬਦਾਂ ਦਾ ਉਚਾਰਨ ਕਰਦਾ ਹੋਇਆ ਬਹੁਤ ਪਿਆਰ, ਸ਼ਰਧਾ ਤੇ ਸਤਿਕਾਰ ਨਾਲ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਅਕੀਦਤ ਪੇਸ਼ ਕਰਦਾ ਹੈ। 'ਅਰਦਾਸ' ਦੇ ਇਹ ਬੋਲ ਅਜਿਹੇ ਹਨ, ਜਿਹੜੇ ਪ੍ਰੇਰਨਾ ਦਿੰਦੇ ਹਨ ਕਿ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਜ਼ਰੂਰ ਧਿਆਉਣਾ ਚਾਹੀਦਾ ਹੈ ਕਿਉਂਕਿ ਉਨ੍ਹਾਂ ਦੇ ਦਰਸ਼ਨ ਕੀਤਿਆਂ ਸਮੁੱਚੀ ਮਨੁੱਖਤਾ ਦੇ ਸਭ ਤਰ੍ਹਾਂ ਦੇ ਦੁੱਖਾਂ ਦੀ ਨਵਿਰਤੀ ਹੁੰਦੀ ਹੈ। ਇਸ ਤੁਕ ਤੋਂ ਦਸਮੇਸ਼ ਪਿਤਾ ਰਾਹੀਂ 'ਬਾਲਾ ਪ੍ਰੀਤਮ' ਗੁਰੂ ਦੀ ਮਾਨਤਾ, ਮਹਾਨਤਾ ਤੇ ਗੌਰਵਤਾ ਦਾ ਪਤਾ ਲੱਗਦਾ ਹੈ।

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਬਚਪਨ ਵਿਚ ਹੀ ਆਪਣੀ 'ਅਕਾਲੀ' ਬੋਲ-ਬਿਰਤੀ ਦਾ ਜੋ ਪ੍ਰਗਟਾਵਾ ਕੀਤਾ, ਆਪਣੇ ਆਪ ਨੂੰ ਹਉਂ ਤੋਂ ਮੁਕਤ, ਨਿਰਭਉ ਤੇ ਨਿਰਵੈਰ ਸਾਬਤ ਕੀਤਾ, ਗੁਰੂ-ਦਰਬਾਰ ਨੂੰ 'ਆਪਾ' ਸਮਰਪਣ ਕਰ ਕੇ, ਸਮਾਜਿਕ ਤੇ ਰਾਜਸੀ ਸਥਿਤੀ ਵਿਚ ਵੀ ਆਪਣੇ ਆਪ ਨੂੰ 'ਬਲਬੀਰਾ' ਸਿਰਜਣ ਦਾ ਜੋ ਪ੍ਰਭਾਵ ਦਿੱਤਾ, ਉਸ ਦਾ ਹੀ ਵੱਡਾ ਫਲ ਇਹ ਮੂਰਤੀਮਾਨ ਹੋਇਆ ਕਿ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਛੋਟੇ ਸਪੁੱਤਰ ਸ੍ਰੀ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਗੁਰਿਆਈ ਯੋਗ ਸਮਝ ਕੇ (ਸਵਾ) ਪੰਜ ਸਾਲ ਦੀ ਉਮਰ ਵਿਚ ਹੀ ਗੁਰੂ ਸਿੰਘਾਸਨ ਉੱਤੇ ਬਿਠਾ ਦਿੱਤਾ। ਅਜਿਹੇ ਮਹਾਨ ਗੁਰੂ ਜੀ ਦੇ ਜੀਵਨ ਤੇ ਸ਼ਖ਼ਸੀਅਤ ਬਾਰੇ ਵਿਚਾਰਦੇ ਹਾਂ।

**ਜੀਵਨ:** ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਪ੍ਰਕਾਸ਼ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਗ੍ਰਿਹਿ ਵਿਖੇ ਮਾਤਾ ਕ੍ਰਿਸ਼ਨ ਕੌਰ ਜੀ ਦੀ ਪਾਵਨ ਕੁੱਖ਼ ਤੋਂ ੭ ਜੁਲਾਈ ਸੰਨ ੧੬੫੬ ਈ: ਨੂੰ ਕੀਰਤਪੁਰ ਸਾਹਿਬ ਵਿਖੇ ਹੋਇਆ। ਆਪ ਜੀ ਦੇ ਦਾਦਾ ਬਾਬਾ ਗੁਰੰਦਿੱਤਾ ਜੀ ਤੇ ਪੜਦਾਦਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸਨ। ਰਾਮਰਾਇ ਵੱਡਾ ਭਰਾ ਸੀ।

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਧੁਰ ਦਰਗਾਹੋਂ ਦੈਵੀ ਗੁਣਾਂ ਵਾਲੀ ਆਤਮਿਕ

** ਪਿੰਡ ਤੇ ਡਾਕ: ਸੂਲਰ, ਜ਼ਿਲ੍ਹਾ ਪਟਿਆਲਾ-੧੪੭੦੦੧ ਮੋ: ੯੮੧੪੫-੩੮੨੯੮*

ਉੱਚਤਾ ਪ੍ਰਾਪਤ ਹੋਈ ਸੀ ਅਤੇ ਜਨਮ ਤੋਂ ਹੀ ਗੁਰਮਤਿ ਦੀ ਸਿੱਖਿਆ-ਦੀਖਿਆ ਮਿਲਣ ਲੱਗ ਪਈ ਸੀ। ਆਪ ਨੇ ਛੋਟੀ ਉਮਰ ਵਿਚ ਹੀ ਪਿਤਾ ਜੀ ਦੀ ਸੰਗਤ ਵਿਚ ਰਹਿ ਕੇ ਸਭ ਤਰ੍ਹਾਂ ਦੀ ਉਚੇਰੀ ਵਿੱਦਿਆ, ਗੁਰਬਾਣੀ ਤੇ ਗੁਰਮਤਿ ਸਿਧਾਂਤਾਂ ਦੀ ਸੂਝ ਅਤੇ ਦੂਜੇ ਧਰਮਾਂ ਦਾ ਗਿਆਨ ਗ੍ਰਹਿਣ ਕਰ ਲਿਆ ਸੀ। ਆਪ ਅੰਤਰ-ਬੋਧ ਦੇ ਧਾਰਨੀ ਅਤੇ ਬ੍ਰਹਮ ਗਿਆਨ ਨਾਲ ਓਤ-ਪੋਤ ਸਨ। ਵੇਖਣ-ਸੁਣਨ ਵਾਲੇ ਮਹਾਨ ਵਿਦਵਾਨ ਵੀ ਬਾਲਕ ਦੀ ਦੈਵੀ ਉੱਚਤਾ ਤੇ ਅਲੌਕਿਕ ਸੂਝ-ਬੂਝ ਤੋਂ ਹੈਰਾਨ ਹੋ ਜਾਂਦੇ ਸਨ। ਬਾਲਕ ਹਰਿਕ੍ਰਿਸ਼ਨ ਸਾਹਿਬ ਜੀ ਦਾ ਹਿਰਦਾ ਬਹੁਤ ਕੋਮਲ ਸੀ, ਉਨ੍ਹਾਂ ਵਿਚ ਪਰਉਪਕਾਰ ਦੀ ਭਾਵਨਾ ਬੇਮਿਸਾਲ ਸੀ, ਪਿਤਾ ਜੀ ਦੇ ਆਗਿਆਕਾਰ ਸਪੁੱਤਰ ਸਨ ਤੇ ਗੁਰੂ ਪਿਤਾ ਦੀ ਨੀਤੀ ਨੂੰ ਚੰਗੀ ਤਰ੍ਹਾਂ ਸਮਝਦੇ ਸਨ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੂੰ ਆਪਣੇ ਛੋਟੇ ਸਪੁੱਤਰ ਵਿਚ ਗੁਰੂ-ਜੋਤ ਦੇ ਅੰਸ਼, ਜੋ ਉਨ੍ਹਾਂ ਨੇ ਵਿਰਸੇ ਵਿਚ ਪ੍ਰਾਪਤ ਕੀਤੇ ਸਨ, ਦਿਖਾਈ ਦੇ ਰਹੇ ਸਨ।

**ਗੁਰਿਆਈ ਦੀ ਪ੍ਰਾਪਤੀ:** ਸਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਆਪਣਾ ਜੋਤੀ ਜੋਤ ਸਮਾਉਣ ਦਾ ਸਮਾਂ ਨੇੜੇ ਆਇਆ ਜਾਣ ਕੇ ਆਪਣੇ ਛੋਟੇ ਸਪੁੱਤਰ ਨੂੰ ਹਰ ਤਰ੍ਹਾਂ ਨਾਲ ਯੋਗ ਸਮਝਿਆ ਅਤੇ ਗੁਰਬਾਣੀ ਦੇ ਮਹਾਂਵਾਕ- 'ਤਖਤਿ ਬਹੈ ਤਖਤੈ ਕੀ ਲਾਇਕ' ਅਨੁਸਾਰ, ਸੰਨ ੧੬੬੧ ਈ: ਨੂੰ ਸਾਰੀ ਸੰਗਤ ਦੇ ਸਨਮੁਖ ਸ੍ਰੀ ਹਰਿਕ੍ਰਿਸ਼ਨ ਜੀ ਨੂੰ ਗੁਰਿਆਈ ਸੌਂਪ ਦਿੱਤੀ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜੋਤ ਤੇ ਜੁਗਤਿ ਦਾ ਗੁਰੂ-ਵਾਰਸ ਸਥਾਪਿਤ ਕਰਦਿਆਂ ਇਹ ਵਰਦਾਨ ਵੀ ਦਿੱਤਾ ਕਿ ਜਿਹੜਾ ਗੁਰੂ ਹਰਿਕ੍ਰਿਸ਼ਨ ਪਾਤਸ਼ਾਹ ਦੇ ਦਰਸ਼ਨ ਕਰੇਗਾ, ਉਸ ਦੇ ਦੁੱਖ-ਦਲਿੱਦਰ ਤੇ ਰੋਗ ਸੰਤਾਪ ਸਹਿਜੇ ਹੀ ਮਿਟ ਜਾਣਗੇ, ਸੁਖ ਸਹਿਜ ਤੇ ਅਨੰਦ ਉਸ ਦਾ ਧਨ ਬਣ ਜਾਵੇਗਾ। ਆਪ ਦਾ ਦਰਸ਼ਨ-ਦੀਦਾਰ ਨਿਸਚੇ ਹੀ *'ਸਭਿ ਦੁਖਿ ਜਾਇ'* ਦਾ ਪ੍ਰਤੱਖ ਪ੍ਰਮਾਣ ਹੈ। ਇਸ ਤਰ੍ਹਾਂ ਸਵਾ ਪੰਜ ਸਾਲ ਦੀ ਉਮਰ ਵਿਚ ਹੀ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਸਮਰੱਥ ਤੇ ਯੋਗ 'ਗੁਰੂ' ਦੇ ਰੂਪ ਵਿਚ ਪ੍ਰਗਟ ਹੋਏ ਅਤੇ ਸਿੱਖਾਂ ਦੇ ਅਠਵੇਂ ਗੁਰੂ-ਜੋਤ ਦੇ ਵਾਰਸ ਹੋਏ ਹਨ। ਆਪ ਜੀ ਸਭ ਤੋਂ ਛੋਟੀ ਉਮਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਤਮਿਕ ਰੱਬੀ ਖ਼ਜ਼ਾਨੇ ਦੇ ਮਾਲਕ ਬਣੇ।

ਇੱਥੇ ਇਹ ਸਪੱਸ਼ਟ ਕਰਨਾ ਜ਼ਰੂਰੀ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਅਨੰਤ ਜੋਤ ਹੀ ਗੁਰੂ ਰੂਪ ਹੋ ਕੇ ਗੁਰੂ ਸਾਹਿਬਾਨ ਵਿਚ ਵਿਚਰਦੀ ਹੋਈ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਵਿਚ ਪ੍ਰਵੇਸ਼ ਕਰ ਗਈ। ਇਸ ਲਈ ਉਨ੍ਹਾਂ ਦੀ ਜੀਵਨ-ਜੋਤ ਤੇ ਜੁਗਤ ਪੂਰਬਲੇ ਗੁਰੂ ਸਾਹਿਬਾਨ ਵਾਲੀ ਹੀ ਸੀ। ਭਾਈ ਸੱਤੇ ਤੇ ਭਾਈ ਬਲਵੰਡ ਅਨੁਸਾਰ ਜਦੋਂ ਇਹ ਅਨੰਤ ਜੋਤ ਇਕ ਗੁਰੂ ਤੋਂ ਦੂਸਰੇ ਵਿਚ ਪ੍ਰਵੇਸ਼ ਕਰਦੀ ਹੈ, ਉਸ ਵਿਚ ਮੁਕੰਮਲ ਰੂਪ ਵਿਚ ਇਕਮਿਕ ਹੋ ਜਾਂਦੀ ਹੈ ਤਾਂ ਕੇਵਲ ਕਾਇਆ ਹੀ ਪਲਟਦੀ ਹੈ। ਇਸ ਦੀ ਜੁਗਤ ਤੇ ਵਰਤਾਰਾ ਉਹ ਹੀ ਰਹਿੰਦਾ ਹੈ ਜੋ ਅਨੰਤ ਦਾ ਹੋ ਸਕਦਾ ਹੈ, ਜੋ ਸ੍ਰੀ ਗੁਰੂ ਨਾਨਕ

ਦੇਵ ਜੀ ਦਾ ਸੀ (ਯਾਦ ਰਹੇ ਕਿ ਗੁਰਬਾਣੀ ਵਿਚ ਨਾਨਕ ਸ਼ਬਦ, ਗੁਰੂ ਵਿਅਕਤੀ ਲਈ ਨਹੀਂ, ਸਗੋਂ ਸ਼ਬਦ ਜੋਤ ਦੇ ਪ੍ਰਤੀਕਾਤਮਿਕ ਰੂਪ ਵਿਚ ਵਰਤਿਆ ਗਿਆ ਹੈ) ਇਸ ਤਰ੍ਹਾਂ ਇਹ ਜੋਤ ਨਵੇਂ ਹੋਣ ਵਾਲੇ ਗੁਰੂ, ਜਿਸ ਵਿਚ ਇਹ ਹਲੂਲ ਕਰ ਗਈ ਹੋਵੇ, ਉਸ ਦੀ ਉਮਰ ਦੇ ਲਿਹਾਜ਼ ਤੋਂ ਉਪਰ ਰਹਿੰਦੀ ਹੈ। ਜੋਤ ਤਾਂ ਸਦੀਵੀ ਹੈ, ਇਸ ਦੀ ਕੋਈ ਉਮਰ ਨਹੀਂ ਹੁੰਦੀ। ਗੁਰ-ਵਿਅਕਤੀ ਦੇ ਸਰੀਰ ਦੇ ਬਚਪਨ ਜਾਂ ਬੁਢਾਪੇ ਦਾ ਇਸ ਉੱਤੇ ਕੋਈ ਅਸਰ ਨਹੀਂ ਹੁੰਦਾ।

**ਸਿੱਖ ਧਰਮ ਦੇ ਵਿਕਾਸ ਵਿਚ ਯੋਗਦਾਨ:** ਜਿਸ ਸਿਆਣਪ, ਦੂਰ-ਦਰਸ਼ਤਾ, ਨਿਪੁੰਨਤਾ, ਦ੍ਰਿੜ੍ਹਤਾ, ਲਗਨ ਤੇ ਜ਼ਿੰਮੇਵਾਰੀ ਨਾਲ ਆਪ ਜੀ ਨੇ ਸਿੱਖੀ ਦੀ ਸੇਵਾ ਤੇ ਅਗਵਾਈ ਕੀਤੀ, ਉਸ ਦਾ ਖਿਆਲ ਕਰ ਕੇ ਸਧਾਰਨ ਪ੍ਰਾਣੀ ਦੀ ਬੁੱਧੀ ਚਕ੍ਰਿਤ ਹੋ ਜਾਂਦੀ ਹੈ। ਜਿਸ ਦੇ ਬਾਰੇ ਗਿਆਨੀ ਗਿਆਨ ਸਿੰਘ ਜੀ 'ਪੰਥ ਪ੍ਰਕਾਸ਼' ਵਿਚ ਲਿਖਦੇ ਹਨ:

*ਜੇਤਕ ਥੀ ਗੁਰੁ ਘਰ ਕੀ ਰੀਤੀ। ਅਸ਼ਟਮ ਗੁਰੁ ਸਬ ਗਹੀ ਬਿਨੀਤੀ।*
*ਜਦਯਪਿ ਹੁਤੇ ਬਾਲ ਬਧ ਸੋਈ। ਤਦਯਪਿ ਬੁਧਿ ਬ੍ਰਿਧਨ ਸਮ ਹੋਈ।*
*ਸਭ ਵਿਵਹਾਰ ਔਰ ਪਰਮਾਰਥ। ਪੂਰਨ ਕਰੇਂ ਸਿਖਨ ਕੇ ਸ੍ਵਾਰਥ।*
*ਅਜ਼ਮਤ ਔਰ ਅਰੂਜ ਅਪਾਰਾ। ਅਸ਼ਟਮ ਗੁਰ ਬਹੁ ਬਿਧ ਬਿਸਤਾਰਾ।*

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੁਆਰਾ ਛੋਟੀ ਉਮਰ ਵਿਚ ਸੁਯੋਗ ਢੰਗ ਨਾਲ ਸਿੱਖਾਂ ਦੀ ਅਧਿਆਤਮਿਕ ਰਹਿਨੁਮਾਈ ਕਰਨੀ ਆਪ ਜੀ ਦੀ ਰੂਹਾਨੀ ਕਲਾ ਦਾ ਇਕ ਮਹਾਨ ਕ੍ਰਿਸ਼ਮਾ ਹੈ। ਆਪ ਨੇ ਦੂਰ-ਦੁਰਾਡੇ ਰਹਿਣ ਵਾਲੀਆਂ ਸਿੱਖ ਸੰਗਤਾਂ ਦੀ ਚੰਗੀ ਅਗਵਾਈ ਕੀਤੀ। ਦੂਰ ਪ੍ਰਦੇਸ਼ਾਂ ਵਿਚ ਧਰਮ ਪ੍ਰਚਾਰਕ ਨਿਯੁਕਤ ਕੀਤੇ ਅਤੇ ਆਪ ਵੀ ਸੱਚ ਦੇ ਢੂੰਢਾਊਆਂ ਨੂੰ ਉਪਦੇਸ਼ ਦਿੱਤੇ। ਸਿੱਖ ਧਰਮ ਵਿਚ ਸਰੀਰ ਦੀ ਪੂਜਾ ਨਾਲੋਂ ਸ਼ਬਦ ਦੀ ਪੂਜਾ ਨੂੰ ਵਿਸ਼ੇਸ਼ ਸਥਾਨ ਦਿੱਤਾ ਗਿਆ ਹੈ। ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਮੁਖਾਰਬਿੰਦ ਤੋਂ ਜੋ ਅੰਮ੍ਰਿਤ ਰੂਪ ਆਤਮ-ਉਪਦੇਸ਼ਾਂ ਦਾ ਨੂਰ ਝਰਦਾ ਸੀ, ਗੁਰਸਿੱਖ ਹਿਰਦਿਆਂ ਵਿੱਚੋਂ ਅਗਿਆਨਤਾ ਦੂਰ ਕਰਕੇ ਉਨ੍ਹਾਂ ਨੂੰ ਮੁਨਵਰ ਕਰੀ ਜਾਂਦਾ ਸੀ। ਗੁਰੂ ਜੀ ਦੇ ਅਤੀ ਕੋਮਲ ਸਰੀਰ ਤੋਂ ਰੂਹਾਨੀ ਆਭਾ ਪੂਰੇ ਜੋਬਨ ਵਿਚ ਚਮਕਾਰੇ ਮਾਰਦੀ ਸੀ। ਬੇਸ਼ਕ ਆਪ ਬਾਲ-ਅਵਸਥਾ ਵਿਚ ਸਨ ਪਰ ਯੋਗਤਾ ਤੇ ਕਰਨੀ ਕਰਕੇ ਸੰਪੂਰਨ ਸਨ। ਫ਼ਾਰਸੀ ਦੀ ਇਹ ਅਖਾਉਤ ਅਠਵੇਂ ਪਾਤਸ਼ਾਹ 'ਤੇ ਠੀਕ ਢੁਕਦੀ ਹੈ-'ਬਜ਼ੁਰਗੀ ਬ-ਅਕਲ ਨ ਬਸਾਲ' ਭਾਵ ਵਡਿਆਈ ਨਿਰਮਲ ਬੁੱਧੀ ਤੇ ਗੁਣਾਂ ਉੱਤੇ ਨਿਰਭਰ ਹੈ ਨਾ ਕਿ ਵੱਡੀ ਉਮਰ ਉੱਤੇ। ਆਪ ਜੀ ਨੇ ਗੁਰੂ-ਘਰ ਦੀ ਸਾਰੀ ਮਰਯਾਦਾ ਗੁਰਮਤਿ ਅਨੁਸਾਰ ਨਿਭਾਈ ਤੇ ਸਿੱਖਾਂ ਨੂੰ ਸੁਯੋਗ ਰਹਿਨੁਮਾਈ ਦਿੱਤੀ। ਆਪ ਦੇ ਮਿਕਨਾਤੀਸੀ ਸ਼ਬਦਾਂ ਦੇ ਪ੍ਰਭਾਵ ਤੇ ਪ੍ਰਚਾਰ ਸਦਕਾ ਸਿੱਖੀ ਨੇ ਦੂਰ-ਦੂਰ ਤਕ ਮਕਬੂਲਤਾ ਹਾਸਲ ਕੀਤੀ। ਭਾਈ ਜੈਤਾ ਜੀਂ ਤੇ ਭਾਈ ਲੱਖੀ ਸ਼ਾਹ ਜੀ ਵਰਗੇ ਅਨੇਕਾਂ ਆਪਾ ਵਾਰਨ ਵਾਲੇ

ਸ਼ਰਧਾਲੂ ਸਿੱਖ ਸਜ ਗਏ। ਬਹੁਤ ਥੋੜ੍ਹੇ ਸਮੇਂ ਵਿਚ ਹੀ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਕੀਰਤੀ ਦੂਰ-ਦੂਰ ਤਕ ਫੈਲ ਗਈ।

**ਰਾਮ ਰਾਇ ਵੱਲੋਂ ਵਿਰੋਧਤਾ:** ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਵਧ ਰਹੀ ਵਡਿਆਈ ਨੂੰ ਵੇਖ ਕੇ ਰਾਮ ਰਾਇ ਈਰਖਾ ਦੀ ਅੱਗ ਵਿਚ ਸੜਨ ਲੱਗਾ ਤੇ ਉਸ ਨੇ ਛੋਟੇ ਭਰਾ ਦੀ ਵਿਰੋਧਤਾ ਕਰਨੀ ਸ਼ੁਰੂ ਕਰ ਦਿੱਤੀ। ਦਿੱਲੀ ਦਰਬਾਰ ਵਿਚ ਜਾ ਕੇ ਔਰੰਗਜ਼ੇਬ ਅੱਗੇ ਫਰਿਆਦ ਕੀਤੀ ਕਿ 'ਵੱਡਾ ਹੋਣ ਕਾਰਨ ਗੁਰਤਾਗੱਦੀ 'ਤੇ ਮੇਰਾ ਹੱਕ ਹੈ। ਮੇਰੇ ਨਾਲ ਪਿਤਾ ਨੇ ਧੱਕਾ ਕੀਤਾ ਹੈ। ਬਾਦਸ਼ਾਹ ਆਲਮਗੀਰ, ਮੈਂ ਆਪ ਜੀ ਦਾ ਵਫਾਦਾਰ ਹਾਂ ਤੇ ਅੱਗੇ ਤੋਂ ਵੀ ਤੁਸਾਂ ਦਾ ਰਿਣੀ ਰਹਾਂਗਾ। ਗੁਰਤਾ ਦਾ ਹੱਕ ਮੇਰਾ ਹੈ।' ਔਰੰਗਜ਼ੇਬ ਬੜਾ ਚਲਾਕ ਸੀ। ਉਸ ਨੇ ਸੋਚਿਆ ਕਿ ਜੇ ਮੇਰੇ ਵਫਾਦਾਰ ਨੂੰ ਗੁਰਤਾਗੱਦੀ ਮਿਲ ਜਾਵੇਗੀ, ਤਾਂ ਮੈਂ ਸਾਰੀ ਲੋਕਾਈ ਦਾ ਧਰਮ-ਪਰਿਵਰਤਨ ਬੜੀ ਅਸਾਨੀ ਨਾਲ ਕਰ ਸਕਦਾ ਹਾਂ। ਸ਼ਾਹੀ ਹੁਕਮ ਭੇਜ ਦਿੱਤਾ ਕਿ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਦਿੱਲੀ ਆਉਣ ਤੇ ਬਾਦਸ਼ਾਹ ਨਾਲ ਵਿਚਾਰ-ਵਟਾਂਦਰਾ ਕਰਨ। ਜਦੋਂ ਰਾਮ ਰਾਇ ਦੀ ਸ਼ਿਕਾਇਤ ਸੁਣ ਕੇ ਔਰੰਗਜ਼ੇਬ ਨੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਦਿੱਲੀ ਦਰਬਾਰ ਵਿਚ ਹਾਜ਼ਰ ਹੋਣ ਲਈ ਸ਼ਾਹੀ ਕਾਸਦ ਨੂੰ ਚਿੱਠੀ ਦੇ ਕੇ ਕੀਰਤਪੁਰ ਸਾਹਿਬ ਭੇਜਿਆ ਤਾਂ ਆਪ ਜੀ ਨੇ ਗੁਰੂ-ਪਿਤਾ ਦੇ ਅੰਤਮ ਸੰਦੇਸ਼ *'ਨਹਿਂ ਮਲੇਛ ਕੋ ਦਰਸ਼ਨ ਦੈ ਹੈਂ'* ਨੂੰ ਸਮਰਪਿਤ ਹੋ ਕੇ ਔਰੰਗਜ਼ੇਬ ਨੂੰ ਦਿੱਲੀ ਜਾ ਕੇ ਮਿਲਣ ਤੋਂ ਸਾਫ਼ ਇਨਕਾਰ ਕਰ ਦਿੱਤਾ। ਸੂਰਜ ਪ੍ਰਕਾਸ਼ ਦੇ ਕਰਤਾ ਨੇ ਇਸ ਘਟਨਾ ਨੂੰ ਇਉਂ ਬਿਆਨ ਕੀਤਾ ਹੈ:

*ਸੁਨਿ ਕੇ ਸ਼੍ਰੀ ਹਰਿ ਕ੍ਰਿਸ਼ਨ ਸੁਜਾਨਾ। ਸਭਿਨਿ ਸੁਨਾਵਤਿ ਬਾਕ ਬਖਾਨਾ।*
*ਨਹਿਂ ਮਲੇਛ ਕੋ ਦਰਸ਼ਨ ਦੈ ਹੈਂ। ਹੋਇ ਸਮੀਪ ਤਿਸ ਕੋ ਨਹਿਂ ਲੈ ਹੈਂ।*
*ਇਹੀ ਨੇਮ ਪਿਤ ਕੀਨਿ ਹਮਾਰੇ। ਤਿਸ ਪ੍ਰਕਾਰ ਹਮ ਭੀ ਉਰ ਧਾਰੇਂ।*

ਪਰ ਜਦੋਂ ਰਾਜਾ ਜੈ ਸਿੰਘ ਨੇ ਦਿੱਲੀ ਦੀਆਂ ਸੰਗਤਾਂ ਵੱਲੋਂ ਦਿੱਲੀ ਚਰਨ ਪਾਉਣ ਲਈ ਬੇਨਤੀ ਕੀਤੀ ਤਾਂ ਆਪ ਜੀ ਨੇ ਸੰਗਤਾਂ ਦੀ ਅਰਜ਼ੋਈ ਨੂੰ ਪ੍ਰਵਾਨ ਕਰਦਿਆਂ ਦਿੱਲੀ ਵੱਲ ਚਾਲੇ ਪਾ ਦਿੱਤੇ। ਮਾਤਾ ਕ੍ਰਿਸ਼ਨ ਕੌਰ ਜੀ ਤੇ ਹੋਰ ਮੁਖੀ ਸਿੱਖ ਆਪ ਨਾਲ ਚੱਲ ਪਏ।

**ਹੰਕਾਰੀ ਪੰਡਤ ਦਾ ਹੰਕਾਰ ਤੋੜਨਾ:** ਦਿੱਲੀ ਵੱਲ ਜਾਂਦੇ ਰਾਹ ਵਿਚ ਪੰਜੋਖਰੇ ਦੇ ਸਥਾਨ 'ਤੇ ਪੜਾਅ ਦੌਰਾਨ ਹੰਕਾਰੀ ਪੰਡਤ ਲਾਲ ਚੰਦ ਗੁਰੂ-ਪਾਤਸ਼ਾਹ ਕੋਲ ਆਇਆ ਤੇ ਕਹਿਣ ਲੱਗਾ ਕਿ 'ਨਾਮ ਤਾਂ ਹਰਿਕ੍ਰਿਸ਼ਨ ਰੱਖਿਆ ਹੈ ਪਰ 'ਗੀਤਾ-ਗਿਆਨ' ਦਾ ਤਾਂ ਤੁਹਾਨੂੰ ਕੋਈ ਅਨੁਭਵ ਨਹੀਂ। ਕ੍ਰਿਸ਼ਨ ਜੀ ਨੇ ਤਾਂ ਗੀਤਾ ਰਚੀ ਸੀ ਤੁਸੀਂ ਗੀਤਾ ਦੇ ਅਰਥ ਕਰ ਕੇ ਦੱਸੋ।' ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਪਿਆਰ ਨਾਲ ਉਸ ਨੂੰ ਆਖਿਆ ਕਿ 'ਜੇ ਤੂੰ ਗੀਤਾ ਦਾ ਅਰਥ-ਗਿਆਨ ਜਾਣਨਾ ਚਾਹੁੰਦਾ ਹੈਂ ਤਾਂ ਕਿਸੇ ਸਧਾਰਨ ਵਿਅਕਤੀ ਨੂੰ ਲੈ ਆ, ਉਹ ਹੀ ਇਸ ਦੇ ਅਰਥ ਕਰ ਕੇ ਦੱਸ ਦੇਵੇਗਾ।'

ਇਤਿਹਾਸ ਗਵਾਹ ਹੈ ਕਿ ਇਕ ਛੱਜੂ ਨਾਮੀ ਵਿਅਕਤੀ ਨੂੰ ਲਿਆਂਦਾ ਗਿਆ। ਸਰਬ-ਕਲਾ ਸਮਰੱਥ ਗੁਰੂ ਜੀ ਨੇ ਆਪਣੇ ਪਵਿੱਤਰ ਹੱਥਾਂ ਨਾਲ ਇਕ ਛੜੀ ਉਸ ਦੇ ਸਿਰ ਉੱਤੇ ਰੱਖ ਕੇ ਕਿਹਾ 'ਪੰਡਤ ਜੀ ਨੂੰ ਗੀਤਾ ਦੇ ਅਰਥ ਕਰ ਕੇ ਸਮਝਾਓ।' ਉਸ ਨੇ ਸਹਿਜੇ ਹੀ ਬਿਬੇਕ ਬੁੱਧੀ ਸਹਿਤ ਗੀਤਾ ਦੇ ਅਰਥ ਕਰ ਕੇ ਸਾਰਿਆਂ ਨੂੰ ਹੈਰਾਨ ਕਰ ਦਿੱਤਾ। ਪੰਡਤ ਲਾਲ ਚੰਦ ਚਰਨੀਂ ਢਹਿ ਪਿਆ ਤੇ ਮੁਆਫ਼ੀ ਮੰਗੀ। ਇਉਂ ਅਠਵੇਂ ਗੁਰਦੇਵ ਨੇ ਲਾਲ ਚੰਦ ਪੰਡਤ ਦਾ ਹੰਕਾਰ ਤੋੜਿਆ। ਪੰਜੋਖਰੇ ਦੀਆਂ ਸੰਗਤਾਂ ਨੂੰ ਨਿਹਾਲ ਕੀਤਾ ਤੇ ਦਿੱਲੀ ਵੱਲ ਚੱਲ ਪਏ।

**ਦਿੱਲੀ ਵਿਚ ਸਿੱਖ ਧਰਮ ਦਾ ਪ੍ਰਚਾਰ ਤੇ ਵਿਸਥਾਰ:** ਦਿੱਲੀ ਪਹੁੰਚਣ 'ਤੇ ਰਾਜਾ ਜੈ ਸਿੰਘ ਤੇ ਸਿੱਖ ਸੰਗਤਾਂ ਨੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦਾ ਭਾਰੀ ਸੁਆਗਤ ਕੀਤਾ। ਰਾਜਾ ਗੁਰੂ-ਘਰ ਦਾ ਪੱਕਾ ਸ਼ਰਧਾਲੂ ਸੀ, ਨੇ ਆਪ ਜੀ ਦਾ ਉਤਾਰਾ ਆਪਣੇ ਬੰਗਲੇ ਵਿਚ ਕਰਵਾਇਆ। ਉਹ ਨਿੱਜੀ ਤੌਰ 'ਤੇ ਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਰਿਹਾ। ਇਕ ਦਿਨ ਉਸ ਦੀ ਰਾਣੀ ਨੇ ਸਤਿਗੁਰਾਂ ਦੇ ਦੀਦਾਰ ਦੀ ਤਾਂਘ ਪ੍ਰਗਟ ਕੀਤੀ ਤਾਂ ਰਾਜੇ ਨੇ ਗੁਰੂ ਜੀ ਨੂੰ ਮਹਿਲ ਵਿਚ ਬੁਲਾ ਲਿਆ। ਰਾਣੀ ਨੇ ਗੁਰੂ ਜੀ ਦੀ ਦਿੱਬ ਦ੍ਰਿਸ਼ਟੀ ਨੂੰ ਪਰਖਣ ਲਈ ਆਪ ਗੋਲੀਆਂ ਵਾਲੇ ਕੱਪੜੇ ਪਾ ਲਏ ਤੇ ਉਨ੍ਹਾਂ ਵਿਚ ਹੀ ਬੈਠ ਗਈ। ਗੁਰੂ ਜੀ ਨੇ ਆਪਣੀ ਛੜੀ ਰਾਣੀ ਦੇ ਸਿਰ 'ਤੇ ਰੱਖ ਕੇ ਚਿਹਰੇ ਵੱਲ ਗਹੁ ਨਾਲ ਵੇਖਿਆ ਤੇ ਕਿਹਾ, 'ਇਹ ਹੈ ਪਟਰਾਣੀ'। ਗੁਰੂ ਜੀ ਨੇ ਰਾਣੀ ਤੇ ਰਾਜੇ ਦੇ ਮਨੋਰਥ ਪੂਰੇ ਕੀਤੇ। ਰਾਜਾ ਗੁਰੂ ਸਾਹਿਬ ਦੀ ਆਤਮਿਕ ਉੱਚਤਾ ਤੋਂ ਬਹੁਤ ਪ੍ਰਭਾਵਿਤ ਹੋਇਆ। ਉਸ ਨੇ ਇਹੋ ਪ੍ਰਭਾਵ ਬਾਦਸ਼ਾਹ ਔਰੰਗਜ਼ੇਬ ਨੂੰ ਵੀ ਜਾ ਕੇ ਦੱਸਿਆ ਤਾਂ ਬਾਦਸ਼ਾਹ ਨੇ ਵੱਡੇ ਭਰਾ ਦੀ ਗੁਰਗੱਦੀ ਦੇ ਹੱਕ ਲਈ, ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ ਵਿਰੁੱਧ ਦਿੱਤੀ ਦਰਖਾਸਤ ਖਾਰਜ ਕਰ ਦਿੱਤੀ। ਸਿੱਟਾ ਇਹ ਹੋਇਆ ਕਿ ਰਾਮਰਾਇ ਦੀ ਸੋਚੀ ਹੋਈ ਸਾਜ਼ਿਸ਼ ਸਿਰੇ ਨਾ ਚੜ੍ਹ ਸਕੀ।

ਰਾਜਾ ਜੈ ਸਿੰਘ ਦੇ ਬੰਗਲੇ 'ਤੇ ਰੋਜ਼ਾਨਾ ਹਰਿ-ਜਸ ਤੇ ਕੀਰਤਨ ਹੋਣ ਲੱਗਾਂ। ਦਿੱਲੀ ਦੀਆਂ ਸੰਗਤਾਂ ਹੁੰਮ-ਹੁਮਾ ਕੇ ਸਤਿਗੁਰਾਂ ਦੇ ਦਰਸ਼ਨ ਕਰਨ ਲਈ ਆਣ ਜੁੜਦੀਆਂ ਤੇ ਸਤਿਸੰਗ ਦਾ ਲਾਭ ਉਠਾ ਕੇ ਨਿਹਾਲ ਹੁੰਦੀਆਂ। ਗੁਰੂ ਜੀ ਨਾਮ ਬਾਣੀ ਦੇ ਉਪਦੇਸ਼ ਦੁਆਰਾ ਸੰਸਾਰੀ ਜੀਵਾਂ ਦੇ ਤਨ-ਮਨ ਦੇ ਅਸਾਧ ਰੋਗ ਦੂਰ ਕਰਦੇ ਸਨ। ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ ਜੀਵਨ ਤੇ ਉਪਦੇਸ਼ਾਂ ਨੂੰ ਵੇਖਦੇ ਹਾਂ, ਤਾਂ ਸਹਿਜੇ ਹੀ ਸਪੱਸ਼ਟ ਹੋ ਜਾਂਦਾ ਹੈ ਕਿ ਆਪ ਜੀ ਦਾ ਜੀਵਨ, ਚਿੰਤਨ, ਉਪਦੇਸ਼ ਤੇ ਸੰਦੇਸ਼ ਸ਼ੁੱਧ ਰੂਪ ਵਿਚ ਗੁਰਬਾਣੀ-ਸੱਚ ਤੇ ਗੁਰਮਤਿ ਰੰਗ ਵਾਲਾ ਹੈ। ਗੁਰੂ ਜੀ ਨੇ ਵਰਣ ਵੰਡ ਦੇ ਸਿਧਾਂਤ ਦਾ ਸਖਤੀ ਨਾਲ ਵਿਰੋਧ ਕੀਤਾ, ਚੰਗੇ ਕਰਮ ਕਰਨ ਦੀ ਪ੍ਰੇਰਨਾ ਦਿੱਤੀ, ਇਸਤਰੀ ਨੂੰ ਸਮਾਜ ਵਿਚ ਸਤਿਕਾਰ ਦਿੱਤਾ, ਕੁੜੀ ਮਾਰਨ ਵਾਲਿਆਂ ਦਾ ਗੁਰੂ ਦਰਬਾਰ ਵਿਚ ਆਉਣਾ ਮਨ੍ਹਾ ਕਰ ਦਿੱਤਾ, ਨਸ਼ਿਆਂ ਦੀ ਵਰਤੋਂ ਨਾ ਕਰਨ 'ਤੇ ਜ਼ੋਰ ਦਿੱਤਾ, ਆਦਿ।

ਆਪ ਜੀ ਨੇ ਉਨ੍ਹਾਂ ਸਾਰੇ ਉਦੇਸ਼ਾਂ ਤੇ ਆਦਰਸ਼ਾਂ ਉੱਤੇ ਨਿਡਰਤਾ ਨਾਲ ਪਹਿਰਾ ਦਿੱਤਾ, ਜਿਹੜੇ ਗੁਰੂ-ਸੰਸਥਾ ਅਤੇ ਸਿੱਖ ਲਹਿਰ ਦੇ ਮਿਥੇ ਗਏ ਸਨ। ਚੂੰਕਿ ਜੋਤ ਤੇ ਜੁਗਤਿ ਇੱਕੋ ਸੀ, ਬਾਣੀ ਤੇ ਬੋਲ ਇੱਕੋ ਸੀ, ਦ੍ਰਿਸ਼ਟ ਤੇ ਚਿੰਤਨ ਇੱਕੋ ਸੀ, ਆਦੇਸ਼ ਤੇ ਉਪਦੇਸ਼ ਇੱਕੋ ਜਿਹਾ ਸੀ, ਇਸ ਲਈ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਸਮਕਾਲੀ ਸਮਾਜਿਕ ਸਥਿਤੀ ਨੂੰ ਸੋਧਣ ਵਾਸਤੇ ਜਿਹੜੇ ਉਪਦੇਸ਼ ਦਿੱਤੇ, ਉਹ ਇੰਨੇ ਸੁਧਾਰ ਵਾਲੇ, ਸਾਰਥਕ ਤੇ ਸਿਰਜਣਾਤਮਕ ਸਨ ਕਿ ਸਮਕਾਲੀ ਸਮਾਜ ਨੂੰ ਪਵਿੱਤਰ ਤੇ ਆਦਰਸ਼ਕ ਸਿਰਜਣ ਵਿਚ ਵੀ ਉਹ ਬੜੇ ਸਹਾਇਕ ਹੋਏ। ਨਿਰਸੰਦੇਹ, ਸਿੱਖ ਧਰਮ ਦੇ ਪ੍ਰਚਾਰ ਤੇ ਵਿਸਥਾਰ ਵਾਸਤੇ ਆਪ ਜੀ ਨੇ ਅਹਿਮ ਰੋਲ ਅਦਾ ਕੀਤਾ।

**ਜੋਤੀ ਜੋਤ ਸਮਾਉਣਾ:** ਇਨ੍ਹੀਂ ਦਿਨੀਂ ਦਿੱਲੀ ਵਿਚ ਚੇਚਕ ਤੇ ਹੈਜ਼ੇ ਦੀ ਭਿਆਨਕ ਬਿਮਾਰੀ ਫੈਲੀ ਹੋਈ ਸੀ। ਆਪ ਪਾਸ ਰੋਗੀ ਆਉਂਦੇ। ਗੁਰੂ ਜੀ ਆਪ ਵੀ ਲੋਕਾਂ ਦੀਆਂ ਪੀੜਾਂ ਹਰਨ ਲਈ ਘਰਾਂ ਵਿਚ ਜਾਂਦੇ ਤੇ ਆਪਣੇ ਹੱਥੀਂ ਸੇਵਾ ਕਰ ਕੇ ਦੁਖੀਆਂ ਦੇ ਦੁੱਖ ਦੂਰ ਕਰਦੇ ਸਨ। ਦਿਨ-ਰਾਤ ਚੇਚਕ ਨਾਲ ਪੀੜਤ ਰੋਗੀਆਂ ਵਿਚ ਵਿਚਰਨ ਕਾਰਨ ਅਤੇ ਅਕਾਲ ਪੁਰਖ ਦੇ ਭਾਣੇ ਅਨੁਸਾਰ ਗੁਰੂ ਜੀ 'ਤੇ ਇਸ ਬਿਮਾਰੀ ਦਾ ਹਮਲਾ ਹੋ ਗਿਆ। ਰੋਗ ਵਧ ਜਾਣ ਕਾਰਨ ਸਿੱਖ ਸੰਗਤਾਂ ਵਿਚ ਘਬਰਾਹਟ ਪੈਦਾ ਹੋ ਗਈ। ਆਪ ਜੀ ਨੇ ਸ਼ਹਿਰ ਤੋਂ ਬਾਹਰਵਾਰ ਖੁੱਲ੍ਹੀ ਥਾਂ 'ਤੇ ਜਾਣ ਦੀ ਇੱਛਾ ਪ੍ਰਗਟ ਕੀਤੀ। ਆਪ ਜੀ ਜਮਨਾ ਦਰਿਆ ਦੇ ਕੰਢੇ 'ਤੇ ਰਮਣੀਕ ਸਥਾਨ 'ਤੇ ਚਲੇ ਗਏ ਤੇ ਕਾਦਰ ਦੀ ਕੁਦਰਤ ਵਿਚ ਅੰਤਲਾ ਸਮਾਂ ਬਿਤਾਇਆ। ਇਕ ਦਿਨ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਮਾਤਾ ਜੀ ਤੇ ਸਿੱਖ ਸੰਗਤਾਂ ਨੂੰ ਦੱਸਿਆ ਕਿ ਉਨ੍ਹਾਂ ਦਾ ਜੋਤੀ-ਜੋਤ ਸਮਾਉਣ ਦਾ ਸਮਾਂ ਨੇੜੇ ਆ ਗਿਆ ਹੈ। ਫਿਰ ਸਿੱਖ ਸੰਗਤਾਂ ਨੂੰ ਉਪਦੇਸ਼ ਦਿੱਤਾ ਕਿ ਪਿੱਛੋਂ ਕਿਸੇ ਨੇ ਰੋਣਾ ਨਹੀਂ, ਸਗੋਂ ਭਾਣੇ ਵਿਚ ਰਹਿ ਕੇ ਪਰਮਾਤਮਾ ਦਾ ਸਿਮਰਨ ਤੇ ਕੀਰਤਨ ਕਰਨਾ। ਅੰਤ, ਸਿੱਖ ਸੰਗਤਾਂ ਨੂੰ 'ਬਾਬਾ....ਬਕਾਲੇ' ਦਾ ਸੰਕੇਤ ਦੇ ਕੇ ਆਪ '*ਜਿਉ ਜਲ ਮਹਿ ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ ਜੋਤਿ ਸਮਾਨਾ॥*' ਗੁਰਵਾਕ ਅਨੁਸਾਰ ਆਪ ਜੀ ੩੦ ਮਾਰਚ, ੧੬੬੪ ਈ: ਨੂੰ ਜੋਤੀ ਜੋਤ ਸਮਾ ਗਏ।

*ਸਹਾਇਕ ਪੁਸਤਕਾਂ*

*੧. ਸੱਚਖੰਡ ਪੱਤਰ, ਅਗਸਤ ੧੯੮੩, ਸਫਾ ੧੯-੨੦.*

*੨. ਸਿੱਖ ਇਤਿਹਾਸ, ਭਾਗ ਪਹਿਲਾ, ਸ਼੍ਰੋ. ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ.*

*੩. ਸੱਚਖੰਡ ਪੱਤਰ, ਜੁਲਾਈ, ੧੯੮੬, ਸਫਾ ੧੬.*

*੪. ਉਹੀ, ਸੱਚਖੰਡ ਪੱਤਰ ਅਕਤੂਬਰ/ਨਵੰਬਰ, ੧੯੮੭, ਸਫਾ ੨੬-੨੭.*

*੫. ਗੁਰਮਤਿ ਪ੍ਰਕਾਸ਼, ਸਤੰਬਰ ੧੯੭੦, ਸਫਾ ੫੦-੫੧.*

*੬. ਗੁਰਮਤਿ ਪ੍ਰਕਾਸ਼, ਜੁਲਾਈ ੨੦੦੮, ਸਫਾ ੧੪.*

*੭. ਸੱਚਖੰਡ ਪੱਤਰ, ਜੂਨ ੨੦੦੪. ਸਫਾ ੯.*

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਿਤ ਇਤਿਹਾਸਿਕ ਅਸਥਾਨ

-ਮਨਮੋਹਨ ਕੌਰ*

*ਗੁਰਦੁਆਰਾ ਸਾਹਿਬਾਨ ਦੇ ਇਤਿਹਾਸ ਨੂੰ ਲੰਬੇ ਸਮੇਂ ਤੋਂ ਨਵਿਆਇਆ ਨਹੀਂ ਸੀ ਗਿਆ। ਇਸ ਲਈ ਇਨ੍ਹਾਂ ਦਾ ਜ਼ਿਕਰ ਪੁਰਾਤਨ ਸ੍ਰੋਤਾਂ ਮੁਤਾਬਕ ਹੀ ਕੀਤਾ ਜਾਂਦਾ ਆ ਰਿਹਾ ਹੈ। ਸਮੇਂ ਅਨੁਸਾਰ ਇਲਾਕਿਆਂ ਦੀ ਵੰਡ ਨਾਲ ਬਹੁਤ ਸਾਰੇ ਸਥਾਨ ਇਕ ਜ਼ਿਲ੍ਹੇ ਤੋਂ ਦੂਜੇ ਜ਼ਿਲ੍ਹੇ ਜਾਂ ਨਵੇਂ ਜ਼ਿਲ੍ਹੇ ਵਿਚ ਤਬਦੀਲ ਹੋ ਚੁੱਕੇ ਹਨ। ਨਵੀਆਂ ਖੋਜਾਂ ਨਾਲ ਇਤਿਹਾਸਿਕ ਪੱਖੋਂ ਵੀ ਤਬਦੀਲੀਆਂ ਆਈਆਂ ਹਨ। ਇਸ ਸਬੰਧੀ ਉਪਰੋਕਤ ਪ੍ਰੋਜੈਕਟ ਨੂੰ ਪੰਜ ਪੜਾਵਾਂ ਵਿਚ ਵੰਡ ਕੇ ਕਰਨ ਦਾ ਉਪਰਾਲਾ ਅਰੰਭਿਆ ਸੀ। ਇਸ ਲੜੀ ਤਹਿਤ ਪਹਿਲਾ ਪੜਾਅ ਸਮਾਪਤ ਕੀਤਾ ਗਿਆ ਹੈ। ਇਸ ਸਬੰਧ ਵਿਚ ਬਹੁਤ ਸਾਰੀਆਂ ਨਵੀਆਂ ਖੋਜਾਂ ਅਤੇ ਤਬਦੀਲੀਆਂ ਦਾ ਗਿਆਨ ਪਾਠਕਾਂ ਵੱਲੋਂ ਕਰਵਾਇਆ ਗਿਆ ਹੈ। ਜਿਸ 'ਤੇ ਵਿਚਾਰ ਕਰ ਕੇ ਸੋਧਾਂ ਕੀਤੀਆਂ ਜਾ ਰਹੀਆਂ ਹਨ। ਇਸ ਪ੍ਰਤੀ ਅਸੀਂ ਪਾਠਕਾਂ ਦੇ ਤਹਿ ਦਿਲੋਂ ਧੰਨਵਾਦੀ ਹਾਂ। ਹੁਣ ਤਕ ਛਪੇ ਇਤਿਹਾਸ ਸਬੰਧੀ ਜੇਕਰ ਕੋਈ ਪਾਠਕ ਆਪਣੇ ਸੁਝਾਅ ਅਤੇ ਜਾਣਕਾਰੀ ਦੇਣਾ ਚਾਹੁੰਦਾ ਹੈ ਤਾਂ ਉਹ 'ਗੁਰਮਤਿ ਪ੍ਰਕਾਸ਼' ਦੇ ਦਫ਼ਤਰ ਨੂੰ ਲਿਖ ਕੇ ਭੇਜ ਸਕਦਾ ਹੈ। ਉਸ 'ਤੇ ਹਰ ਪੱਖ ਤੋਂ ਵਿਚਾਰ ਕਰ ਕੇ ਫੈਸਲਾ ਲਿਆ ਜਾਵੇਗਾ। ਧੰਨਵਾਦ।*

*-ਸੰਪਾਦਕ*

**ਗੁਰਦੁਆਰਾ ਸ੍ਰੀ ਦਮਦਮਾ ਸਾਹਿਬ, ਬਸਮਤ ਨਗਰ:** ਗੁਰਦੁਆਰਾ ਦਮਦਮਾ ਸਾਹਿਬ ਮਹਾਰਾਸ਼ਟਰ ਦੇ ਜ਼ਿਲ੍ਹਾ ਹਿੰਗੋਲੀ ਦੇ ਬਸਮਤ ਨਗਰ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਰਾਜਸਥਾਨ ਤੋਂ ਦੱਖਣ ਵੱਲ ਜਾਂਦੇ ਹੋਏ ਬਰਹਾਨਪੁਰ ਤੋਂ ਚੱਲ ਕੇ ਮਹਾਰਾਸ਼ਟਰ ਦੇ ਪਰਭਾਣ ਜ਼ਿਲ੍ਹੇ ਦੇ ਬਸਮਤ ਨਗਰ ਵਿਖੇ ਬਿਰਾਜੇ ਸਨ। ਇੱਥੇ ਕੁਝ ਦਿਨ ਅਰਾਮ ਕਰਨ ਉਪਰੰਤ ਗੁਰੂ ਸਾਹਿਬ ਨੰਦੇੜ ਪਹੁੰਚੇ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਨਾਦੂਰਾ:** ਮਹਾਰਾਸ਼ਟਰ ਦੇ ਜ਼ਿਲ੍ਹਾ ਬੁਲਦਾਨਾ ਦਾ ਨਗਰ ਨਾਦੁਰਾ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ

* # ੮੩੬੩, ਗਲੀ ਨੰ: ੨, ਗੁਰੂ ਰਾਮਦਾਸ ਨਗਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ।

ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਖਾਮਗਾਂਵ:** ਮਹਾਰਾਸ਼ਟਰ ਦੇ ਜ਼ਿਲ੍ਹਾ ਬੁਲਦਾਨਾ ਦੇ ਸ਼ਹਿਰ ਖਾਮਗਾਉਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਬਾਲਾਪੁਰ:** ਮਹਾਰਾਸ਼ਟਰ ਦੇ ਜ਼ਿਲ੍ਹਾ ਅਕੋਲਾ ਦੇ ਸ਼ਹਿਰ ਬਾਲਾਪੁਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਅਕੋਲਾ:** ਮਹਾਰਾਸ਼ਟਰ ਦੇ ਜ਼ਿਲ੍ਹਾ ਅਤੇ ਸ਼ਹਿਰ ਅਕੋਲਾ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਪਾਤੂਰ:** ਮਹਾਰਾਸ਼ਟਰ ਦੇ ਜ਼ਿਲ੍ਹਾ ਅਕੋਲਾ ਦਾ ਸ਼ਹਿਰ ਪਾਤੂਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਮਾਲੇਗਾਉਂ:** ਮਹਾਰਾਸ਼ਟਰ ਦੇ ਜ਼ਿਲ੍ਹਾ ਨਾਸਿਕ ਦੇ ਸ਼ਹਿਰ ਮਾਲੇਗਾਉਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

## ਉਤਰਾਂਚਲ

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਦੇਹਰਾਦੂਨ:** ਰਿਆਸਤ ਉਤਰਾਂਚਲ ਦੇ ਸ਼ਹਿਰ ਦੇਹਰਾਦੂਨ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਦੇਹਰਾਦੂਨ ਵਿਖੇ ਬਾਬਾ ਰਾਮਰਾਇ ਦੀ ਅੰਤਮ ਅਰਦਾਸ ਵਿਚ ਸ਼ਾਮਲ ਹੋਣ ਲਈ ਆਏ ਸਨ। ਇੱਥੇ ਗੁਰੂ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

## ਉੱਤਰ ਪ੍ਰਦੇਸ਼

**ਸਿੰਘਾਸਨ ਸਥਾਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਅਯੁੱਧਿਆ:** ਉੱਤਰ ਪ੍ਰਦੇਸ਼

ਦੇ ਨਗਰ ਅਯੁੱਧਿਆ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸਿੰਘਾਸਨ ਸਥਾਨ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਆਪਣੇ ਬਚਪਨ ਵਿਚ ਪਟਨਾ ਸਾਹਿਬ ਤੋਂ ਬਕਾਲੇ ਜਾਣ ਸਮੇਂ ਰਸਤੇ ਵਿਚ ਇੱਥੇ ਬਿਰਾਜੇ ਸਨ।

**ਗੁਰਦੁਆਰਾ ਸਾਹਿਬ ਬ੍ਰਹਮ ਕੁੰਡ ਸਾਹਿਬ, ਅਯੁੱਧਿਆ:** ਅਯੁੱਧਿਆ ਦੀ ਧਰਤੀ ਉੱਤੇ ਤਿੰਨ ਗੁਰੂ ਸਾਹਿਬਾਨ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪਵਿੱਤਰ ਚਰਨ ਪਾਏ ਸਨ। ਇੱਥੇ ਉਪਰੋਕਤ ਤਿੰਨਾਂ ਗੁਰੂ ਸਾਹਿਬਾਨ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਬ੍ਰਹਮ ਕੁੰਡ ਸੁਸ਼ੋਭਿਤ ਹੈ। ਗੁਰਦੁਆਰਾ ਸਾਹਿਬ ਵਿਚ ਗੁਰੂ ਸਾਹਿਬਾਨ ਨਾਲ ਸੰਬੰਧਿਤ ਪਵਿੱਤਰ ਨਿਸ਼ਾਨੀਆਂ ਅੱਜ ਵੀ ਦੇਖੀਆਂ ਜਾ ਸਕਦੀਆਂ ਹਨ।

**ਗੁਰਦੁਆਰਾ ਸਾਹਿਬ ਗੁਰੂ ਕਾ ਬਾਗ, ਛੋਟਾ ਮਿਰਜ਼ਾਪੁਰ:** ਉੱਤਰ ਪ੍ਰਦੇਸ਼ ਦੇ ਜ਼ਿਲ੍ਹਾ ਮਿਰਜ਼ਾਪੁਰ ਵਿਚ ਵਾਰਾਨਸੀ ਦੇ ਨਜ਼ਦੀਕ ਪਿੰਡ ਛੋਟਾ ਮਿਰਜ਼ਾਪੁਰ ਸਥਿਤ ਹੈ। ਇਸ ਪਿੰਡ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਲਾਵਾ ਸ੍ਰੀ ਗੁਰੂ ਤੇਗ ਬਹਾਦਰ ਸ਼ਾਹਿਬ ਜੀ ਦੀ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਬਚਪਨ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨਾਲ ਅਹਰੋਰਾ ਤੋਂ ਬਨਾਰਸ ਜਾਂਦੇ ਸਮੇਂ ਇੱਥੇ ਠਹਿਰੇ ਸਨ।

## ਦਿੱਲੀ

**ਗੁਰਦੁਆਰਾ ਸਾਹਿਬ ਮੋਤੀ ਬਾਗ:** ਦਿੱਲੀ ਵਿਖੇ ਧੌਲਾ ਕੂੰਆਂ ਦੇ ਨਜ਼ਦੀਕ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਮੋਤੀ ਬਾਗ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਬਹਾਦਰ ਸ਼ਾਹ ਦੇ ਬਾਦਸ਼ਾਹ ਬਣਨ ਉਪਰੰਤ ਜਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਿੱਲੀ ਆਏ ਤਾਂ ਉਨ੍ਹਾਂ ਨੇ ਗੁਰਦੁਆਰਾ ਸਾਹਿਬ ਮੋਤੀ ਬਾਗ ਵਾਲੇ ਅਸਥਾਨ 'ਤੇ ਆਪਣੀ ਰਿਹਾਇਸ਼ ਰੱਖੀ ਸੀ।

**ਗੁਰਦੁਆਰਾ ਸ੍ਰੀ ਦਮਦਮਾ ਸਾਹਿਬ:** ਭਾਰਤ ਦੀ ਰਾਜਧਾਨੀ ਦਿੱਲੀ ਵਿਖੇ ਹਮਾਯੂੰ ਮਕਬਰੇ ਦੇ ਨਜ਼ਦੀਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਦਮਦਮਾ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਬਾਦਸ਼ਾਹ ਬਹਾਦਰ ਸ਼ਾਹ ਦਿੱਲੀ ਵਿਖੇ ਇੱਥੇ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਮਿਲਿਆ ਸੀ। ਇੱਥੇ ਹੀ ਗੁਰੂ ਸਾਹਿਬ ਜੀ ਨੇ ਸ਼ਾਹੀ ਹਾਥੀ ਦੇ ਮੁਕਾਬਲੇ ਵਿਚ ਆਪਣਾ ਜੰਗੀ ਝੋਟਾ ਭੇਜਿਆ, ਜਿਸ ਨੇ ਸ਼ਾਹੀ ਹਾਥੀ ਨੂੰ ਮਾਤ ਦਿੱਤੀ ਸੀ।

## ਮੱਧ ਪ੍ਰਦੇਸ਼

**ਗੁਰਦੁਆਰਾ ਸਾਹਿਬ ਵੱਡੀ ਸੰਗਤ, ਬੁਰਹਾਨਪੁਰ:** ਮੱਧ ਪ੍ਰਦੇਸ਼ ਦੇ ਜ਼ਿਲ੍ਹਾ ਅਤੇ

ਸ਼ਹਿਰ ਬੁਰਹਾਨਪੁਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਾਵਨ ਚਰਨ ਛੋਹ ਵੀ ਪ੍ਰਾਪਤ ਹੈ। ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਦਸ਼ਾਹ ਬਹਾਦਰ ਸ਼ਾਹ ਨਾਲ ਆਪਣੀ ਦੱਖਣ ਫੇਰੀ ਜਾਂਦੇ ਸਮੇਂ ਰਸਤੇ ਵਿਚ ਇੱਥੇ ਪਧਾਰੇ ਸਨ।

**ਗੁਰਦੁਆਰਾ ਸ੍ਰੀ ਚਰਨ ਕੰਵਲ ਸਾਹਿਬ, ਜੈਸਿੰਘਪੁਰਾ, ਜੈਨਾਬਾਦ:** ਮੱਧ ਪ੍ਰਦੇਸ਼ ਦੇ ਜੈਨਾਬਾਦ ਦੇ ਨਗਰ ਜੈਸਿੰਘਪੁਰਾ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਾਵਨ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਬੁਰਹਾਨਪੁਰ ਰਹਿੰਦੇ ਸਮੇਂ ਇੱਥੇ ਪਧਾਰੇ ਸਨ। ਇੱਥੋਂ ਹੀ ਉਨ੍ਹਾਂ ਨੇ ਕੁਝ ਚੋਣਵੇਂ ਸਿੰਘਾਂ ਨਾਲ ਮਾਤਾ ਸੁੰਦਰੀ ਜੀ ਨੂੰ ਦਿੱਲੀ ਵੱਲ ਭੇਜਿਆ ਸੀ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਨਾਗਪੁਰ:** ਮੱਧ ਪ੍ਰਦੇਸ਼ ਦੇ ਦਰਿਆ ਨਾਗ ਦੇ ਕਿਨਾਰੇ ਸਥਿਤ ਨਗਰ ਨਾਗਪੁਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੰਦੇੜ ਨੂੰ ਜਾਂਦੇ ਸਮੇਂ ਰਸਤੇ ਵਿਚ ਇੱਥੇ ਬਿਰਾਜੇ ਸਨ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਉਜੈਨ:** ਮੱਧ ਪ੍ਰਦੇਸ਼ ਦੇ ਜ਼ਿਲ੍ਹਾ ਅਤੇ ਸ਼ਹਿਰ ਉਜੈਨ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਇੰਦੌਰ:** ਮੱਧ ਪ੍ਰਦੇਸ਼ ਦੇ ਜ਼ਿਲ੍ਹਾ ਅਤੇ ਸ਼ਹਿਰ ਇੰਦੌਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਮੰਡਲੇਸ਼ਵਰ:** ਮੱਧ ਪ੍ਰਦੇਸ਼ ਦੇ ਜ਼ਿਲ੍ਹਾ ਖੜਗਾਉਂ ਦਾ ਨਗਰ ਮੰਡਲੇਸ਼ਵਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਖੜਗਾਉਂ:** ਮੱਧ ਪ੍ਰਦੇਸ਼ ਦੇ ਜ਼ਿਲ੍ਹਾ ਅਤੇ ਸ਼ਹਿਰ ਖੜਗਾਉਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

*(ਬਾਕੀ ਸਫ਼ਾ ੬੧ 'ਤੇ)*

# ਸ਼ਹਾਦਤ ਤੋਂ 'ਸ਼ਹੀਦਾਂ ਦੀ ਜਥੇਬੰਦੀ' ਦਾ ਸਫ਼ਰ

-ਸ. ਗੁਰਚਰਨਜੀਤ ਸਿੰਘ*

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਜਦੋਂ ਧੁਰ ਕੀ ਬਾਣੀ ਦੇ ਬਚਨ "ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ॥" ਉਚਾਰੇ ਤਾਂ ਸਾਂਈਂ ਮੀਆਂ ਮੀਰ ਜੀ ਨੇ ਕਿਹਾ ਸੀ ਕਿ ਹਜ਼ੂਰ ਇਹ ਤੱਖ਼ਈਅਲ, ਕਾਵਿ ਉਡਾਰੀ ਬੜੀ ਉੱਚੀ ਹੈ। ਬਾਅਦ ਵਿਚ ਤੱਤੀ ਤਵੀ ਅਤੇ ਸੀਸ 'ਤੇ ਰੇਤਾ ਪਵਾ ਰਹੇ "ਗੁਰੁ ਅਰਜਨੁ ਪਰਤਖੁ ਹਰਿ" ਨੇ ਸਾਂਈਂ ਮੀਆਂ ਮੀਰ ਨੂੰ ਪੁੱਛਿਆ ਸੀ, ਸਾਂਈਂ ਜੀ! ਉਹ ਉਡਾਰੀ ਕੈਸੀ ਸੀ?

ਸ੍ਰੀ ਗੁਰੂ ਅਰਜਨ ਸਾਹਿਬ ਦੀ ਨਬੂਦਤ ਅਤੇ ਰੱਬੀ ਰੂਹ 'ਤੇ ਕੀ ਭਾਵਨਾ ਨਾਜ਼ਲ ਹੋਈਆਂ ਹੋਣਗੀਆਂ ਜਦੋਂ ਧੁਰ ਕੀ ਬਾਣੀ ਦਾ ਭਵਿੱਖ ਵਾਕ, ਜਹ ਮਹਾ ਭਇਆਨ ਤਪਤਿ ਬਹੁ ਘਾਮ॥ ਹਜ਼ੂਰ ਦੇ ਮੁਖਾਰਬਿੰਦ ਤੋਂ ਉਚਰਿਆ ਹੋਵੇਗਾ। ਪਰ ਇਸ ਦੇ ਨਾਲ ਹੀ, ਤਹ ਹਰਿ ਕੇ ਨਾਮ ਕੀ ਤੁਮ ਊਪਰਿ ਛਾਮ॥ ਨੇ ਰਹਿਮਤ ਤੇ ਸ਼ੁਕਰਾਨੇ ਦਾ ਹੜ੍ਹ ਲਿਆ ਦਿੱਤਾ ਹੋਏਗਾ।

ਸ਼ਹੀਦੀ ਜਾਂ ਸ਼ਹਾਦਤ ਦਾ ਅੱਖਰੀ ਅਰਥ ਹੈ ਸੱਚ ਹੱਕ ਇਨਸਾਫ਼ ਲਈ ਗਵਾਹੀ ਦੇਣਾ। ਇਸਲਾਮੀ ਸ਼ਰ੍ਹਾ ਮੁਤਾਬਕ ਸ਼ਹੀਦ ਤਾਂ ਪਵਿੱਤਰ ਹੁੰਦਾ ਹੈ ਸੋ ਉਸ ਨੂੰ ਦਫ਼ਨਾਉਣ, ਸਪੁਰਦ-ਏ-ਖ਼ਾਕ ਕਰਨ ਤੋਂ ਪਹਿਲਾਂ ਨਹਾਉਣ ਦੀ ਜ਼ਰੂਰਤ ਨਹੀਂ ਮੰਨੀ ਜਾਂਦੀ। ਸ਼ਹਾਦਤ ਦਾ ਸੰਕਲਪ ਸਾਮੀ ਧਰਮਾਂ ਵਿਚ ਤਾਂ ਸੀ ਪਰ ਭਾਰਤ ਵਰਸ਼ ਵਿਚ ਸੱਚ ਤੇ ਧਰਮ ਦੀ ਖ਼ਾਤਰ ਸ਼ਹੀਦ ਹੋਣ ਦੀ ਸ਼ਮ੍ਹਾ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਰੋਸ਼ਨ ਕੀਤੀ।

ਗੁਰਮਤਿ ਅਤੇ ਭਗਤੀ ਮਤ ਵਿਚ ਇਕ ਮੁੱਢਲਾ ਅੰਤਰ ਹੈ। ਭਗਤੀ ਮਤ ਵਿਚ ਭਗਤ ਪ੍ਰਹਿਲਾਦ ਦੀ ਰਾਖੀ ਲਈ ਤਪਦੇ ਹੋਏ ਲੋਹੇ ਦੇ ਥੰਮ 'ਤੇ ਕੀੜੀ ਦੇ ਤੁਰਨ ਦਾ ਕੌਤਕ ਹੋ ਜਾਂਦਾ ਹੈ। ਭਗਤ ਨਾਮਦੇਵ ਜੀ ਦੇ ਬਚਾਅ ਲਈ ਮੋਈ ਗਾਂ ਜਿਉਂਦੀ ਹੋ ਜਾਂਦੀ ਹੈ। ਭਗਤ ਕਬੀਰ ਜੀ ਡੁੱਬਣ ਤੋਂ ਬਚ ਜਾਂਦੇ ਹਨ। ਪਰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸੀਸ 'ਤੇ ਪੈ ਰਿਹਾ ਰੇਤਾ ਠੰਡਾ ਨਹੀਂ ਹੁੰਦਾ। ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸੀਸ 'ਤੇ ਡਿੱਗ ਰਹੀ ਤਲਵਾਰ ਰੁਕਦੀ ਨਹੀਂ। ਪਰ ਇਸ ਦੇ ਬਾਅਦ ਕੀ ਹੁੰਦਾ ਹੈ। ਜ਼ਾਲਮ ਬਾਦਸ਼ਾਹਾਂ ਦੇ ਖੰਡਰਾਤ ਪੁਕਾਰ-ਪੁਕਾਰ ਕੇ ਕਹਿ ਰਹੇ ਹਨ :

*ਕੋਊ ਹਰਿ ਸਮਾਨਿ ਨਹੀ ਰਾਜਾ॥*
*ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ॥* (ਪੰਨਾ ੮੫੬)

---

*ਸੰਪਾਦਕ 'ਸੰਤ ਸਿਪਾਹੀ' ਮਾਸਿਕ ਰਸਾਲਾ। ਮੋ: ੦੯੮੧੫੯-੬੩੦੩੬

ਐਮਨਾਬਾਦ ਵਿਚ ਬਾਬਰ ਨਾਲ ਬਾਬਾ ਨਾਨਕ ਜੀ ਦਾ ਹੋਇਆ ਟਕਰਾਅ ਬਾਬਰ ਕਿਆਂ ਵੱਲੋਂ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ 'ਤੇ ਆ ਕੇ ਨਿਬੜਿਆ। ਸ੍ਰੀ ਗੁਰੂ ਅਰਜਨ ਪਾਤਸ਼ਾਹ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਸਥਾਪਨਾ ਅਤੇ ਇਸ ਵਿਚ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕਰ ਕੇ ਸਰਕਾਰ ਨੇ ਸ੍ਰੀ ਹਰਿਮੰਦਰ ਸਾਹਿਬ ਨੂੰ 'ਦੁਕਾਨ-ਏ-ਬਾਤਲ' (ਝੂਠ ਦੀ ਦੁਕਾਨ) ਅਤੇ ਹਜ਼ੂਰ ਨੂੰ ਬਾਗੀ ਕਰਾਰ ਦੇ ਦਿੱਤਾ। ਇਸ ਤੋਂ ਬਾਅਦ ਤਾਂ ਇਹ ਸ੍ਰੀ ਹਰਿਮੰਦਰ ਸਾਹਿਬ ਹਰ ਹਕੂਮਤ ਦੀਆਂ ਅੱਖਾਂ ਦੀ ਕਿਰਕਿਰੀ ਬਣਿਆ। ਮੁਗ਼ਲਾਂ, ਦੁਰਾਨੀਆਂ, ਅਫ਼ਗਾਨੀਆਂ, ਰੰਘੜਾਂ, ਫ਼ਿਰੰਗੀਆਂ ਅਤੇ ਉਸ ਤੋਂ ਬਾਅਦ ਅਜ਼ਾਦ ਭਾਰਤ ਦੀ ਸਰਕਾਰ ਦੇ ਅਜ਼ਾਬ ਤੋਂ ਨਾ ਬਚ ਸਕਿਆ। ਬਾਬੇ ਕੇ ਤੇ ਬਾਬਰ ਕਿਆਂ ਕੀ ਇਹ ਖੇਡ ਬਾਦਸਤੂਰ ਜਾਰੀ ਹੈ।

ਇਸਲਾਮੀ ਨਿਆਂ ਵਿਧਾਨ ਮੁਤਾਬਕ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਨਹੀਂ ਸੀ ਕੀਤਾ ਜਾ ਸਕਦਾ। ਪਰ ਕਾਨੂੰਨ ਤਾਂ ਸਰਕਾਰੀ ਇੱਛਾ-ਤੰਤ੍ਰ ਦਾ ਇਕ ਸਾਧਨ ਮਾਤਰ ਹੁੰਦਾ ਹੈ। ਸੋ ਇਸ ਲਈ ਚੰਗੇਜ਼ ਖ਼ਾਨ ਜੋ ਕਿਸੇ ਵੀ ਧਰਮ ਨੂੰ ਨਹੀਂ ਸੀ ਮੰਨਦਾ, ਉਸ ਦੇ ਬਣਾਏ ਕਾਨੂੰਨ 'ਯਾਸਾ' ਮੁਤਾਬਕ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕੀਤਾ ਗਿਆ। ਮੁਗ਼ਲ ਰਾਜ ਕਾਲ ਵਿਚ ਪਹਿਲੀ ਵਾਰ ਗੈਰ- ਇਸਲਾਮੀ ਕਾਨੂੰਨ ਲਾਗੂ ਕੀਤਾ ਗਿਆ।

ਮਤ ਕੋਈ ਖ਼ਿਆਲ ਕਰੇ ਕਿ ਇਹ ਸਾਰਾ ਕੁਝ ਨਿਰਾ ਮਿਥਿਹਾਸਿਕ ਵਖਿਆਨ ਹੀ ਹੈ। ੧੯੪੭ ਈ: ਵਿਚ ਦੇਸ਼ ਦੀ ਵੰਡ ਸਮੇਂ ਵੀ ਧਰਮ ਬਚਾਉਣ ਦੀ ਖ਼ਾਤਰ ਅਨੇਕ ਸ਼ਹੀਦ ਹੋਏ। ਅਣਗਿਣਤ ਸਿੱਖ ਬੀਬੀਆਂ ਨੇ ਧਰਮ ਬਚਾਉਣ ਦੀ ਖ਼ਾਤਰ ਖੂਹਾਂ 'ਚ ਛਾਲਾਂ ਮਾਰ-ਮਾਰ ਕੇ ਖੂਹ ਭਰ ਦਿੱਤੇ ਤੇ ਸਿੱਖੀ ਕੇਸਾਂ ਸੁਆਸਾਂ ਸੰਗ ਨਿਭਾਈ। ੧੯੭੮ ਈ: ਅਤੇ ੧੯੮੪ ਈ: ਨੇ ਸ਼ਹਾਦਤਾਂ ਦੇ ਬੂਟੇ ਨੂੰ ਫਿਰ ਨਵੀਂ ਜ਼ਿੰਦਗੀ ਬਖ਼ਸ਼ੀ।

ਸਾਰਾ ਸਿੱਖ ਜਗਤ ਅੱਜ ਵੀ ਨਿਤਾਪ੍ਰਤਿ ਧਰਮ ਦੀ ਖ਼ਾਤਰ, ਸਿੱਖੀ ਕੇਸਾਂ ਸੁਆਸਾਂ ਸੰਗ ਨਿਭਾਉਣ ਦੀ ਖ਼ਾਤਰ ਕੁਰਬਾਨ ਹੋਏ ਸ਼ਹੀਦਾਂ ਨੂੰ ਸਿਜਦਾ ਕਰਦਾ ਹੈ। ਅਰਦਾਸ ਦੇ ਇਹ ਬੋਲ ਸੰਖੇਪ ਵਿਚ ਇਤਿਹਾਸ ਹੀ ਤਾਂ ਹੈ। *"ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ, ਚਰਖੀਆਂ 'ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ, ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਨਾਲ ਨਿਬਾਹੀ, ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ ਖਾਲਸਾ ਜੀ! ਬੋਲੋ ਜੀ ਵਾਹਿਗੁਰੂ!"*

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੇ ਤਿੰਨ ਮੁੱਖ ਕਾਰਨ ਸਨ। (੧) ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ (੨) ਸ੍ਰੀ ਹਰਿਮੰਦਰ ਸਾਹਿਬ ਦੀ ਸਥਾਪਨਾ ਅਤੇ (੩) ਸਾਬਤ ਸੂਰਤਿ ਦਸਤਾਰ ਸਿਰਾ॥ ਇਨ੍ਹਾਂ ਦੀ ਅਜ਼ਮਤ ਖ਼ਾਤਰ ਗੁਰੂ ਸਾਹਿਬ ਨੇ ਸ਼ਹਾਦਤ ਦਾ ਜਾਮ ਪੀਤਾ। ਅੱਜ ਇਹ ਮੁੱਦੇ ਬਾਦਸਤੂਰ ਬਰਕਰਾਰ ਹਨ ਅਤੇ ਗੁਰੂ-ਪੰਥ ਨੂੰ

ਖ਼ਤਰਾ ਕਿਤੇ ਜ਼ਿਆਦਾ ਗੰਭੀਰ ਤੇ ਭਿਆਨਕ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ! ਆਪ ਨੇ ਅਰਦਾਸ ਕਰਦਿਆਂ ਕਿਹਾ ਸੀ ਕਿ ਹੇ ਪ੍ਰਭੂ! ਹੁਣ ਮੇਰੀ ਨਹੀਂ, ਤੇਰੀ ਪੈਜ ਦਾ ਸਵਾਲ ਹੈ।

*ਕਰਮੁ ਨ ਜਾਣਾ ਧਰਮੁ ਨ ਜਾਣਾ ਲੋਭੀ ਮਾਇਆਧਾਰੀ॥*
*ਨਾਮੁ ਪਰਿਓ ਭਗਤੁ ਗੋਵਿੰਦ ਕਾ ਇਹ ਰਾਖਹੁ ਪੈਜ ਤੁਮਾਰੀ॥* *(ਪੰਨਾ ੬੨੪)*

ਹੇ ਪੰਥ ਦੇ ਵਾਲੀ ! ਅੱਜ ਸਾਡੀ ਵੀ ਤੈਨੂੰ ਇਹੀ ਅਰਦਾਸ ਹੈ ਕਿ ਸਾਡੀ ਨਹੀਂ, ਤੇਰੇ ਬਿਰਦ ਬਾਣੇ, ਤੇਰੀ ਅਜ਼ਮਤ, ਇੱਜ਼ਤ, ਸਿਦਕ ਅਤੇ ਭਰੋਸੇ ਦਾ ਸਵਾਲ ਹੈ। ਹੁਣ ਤੂੰ ਆਪਣੀ ਪੈਜ ਬਚਾ। ■

---

## *...ਸਿੱਖ ਵਿਰਾਸਤ ਦੀ ਅਮਿੱਟ ਯਾਦਗਾਰ* *(ਸਫ਼ਾ ੧੦ ਦਾ ਬਾਕੀ ਹਿੱਸਾ)*


੯. *(i) At the sametime, a man like Hari Singh Nalwa could not afford to neglect the interests of sikh religion and culture. He is started to home established gurdwaras at Matan, Baramulla and kathi darwaza Srinagar, since these places were traditionally associated with the visits of guru nanak and Guru hargovind"*

*'A History of Sikh Rule in Kashmir--R.K.parmu, j&k govt, Srinagar, 1977, P:123*

*(ii) kashmir- Dr. G.M.D. sufi, op.cit.*

੧੦. *'Travels in Kashmir And Punjab' Baron charles V. hugel, languages deptt. Punjab, Patiala, reprint 1970, p: 283 (Monday, Tuesday, December 7,8) report.*

੧੧. *'ਜੰਮੂ ਕਸ਼ਮੀਰ ਦੀ ਸਿੱਖ ਤਵਾਰੀਖ਼' ਉਹੀ ਸਫਾ: ੭੪*

੧੨. *ਉਹੀ,*

੧੩. *'The encyclopeadia of Sikhism' Harbans singh, Chief editor, pbi, Patiala, 1998, vol I, p: 288.*

੧੪. *"He made many Converts To Sikhism from the Hindus. and Muslims in Kashmir. He converted thousands who had gone Over to Islam"*

*"A Short History of the Sikhs" Teja Singh, Ganda Singh, Punjabi uni. Patiala, reprint, p: 39* ■

# ਭਾਈ ਗੁਰਦਾਸ ਜੀ ਦੀ ਚੌਥੀ ਵਾਰ

*-ਪ੍ਰੋ. ਬਲਵਿੰਦਰ ਸਿੰਘ ਜੌੜਾਸਿੰਘਾ**

ਸਦਗੁਣਾਂ ਨੂੰ ਧਾਰਨ ਕਰਨ ਵਾਲਾ ਆਪਣਾ ਗੁਣ ਨਹੀਂ ਛੱਡਦਾ। ਸਦਗੁਣਾਂ ਨਾਲ ਭਰਪੂਰ ਵਿਅਕਤੀ ਦੀ ਵਿਸ਼ੇਸ਼ਤਾ ਵੀ ਹੈ ਕਿ ਉਹ ਆਪਣੇ ਇਨ੍ਹਾਂ ਗੁਣਾਂ ਕਰਕੇ ਆਪਣਾ ਮੁੱਲ ਪੁਆ ਲੈਂਦਾ ਹੈ। ਚੌਥੀ ਵਾਰ ਦੀ ਬਾਰ੍ਹਵੀਂ ਪਉੜੀ ਵਿਚ ਸ਼ੁੱਧ ਸੋਨੇ ਦੀ ਵਿਸ਼ੇਸ਼ਤਾ ਅਤੇ ਆਪਣਾ ਮੁੱਲ ਕਿਵੇਂ ਪੁਆਉਂਦਾ ਹੈ, ਦੀ ਵਿਆਖਿਆ ਭਾਈ ਗੁਰਦਾਸ ਜੀ ਕਰਦੇ ਹੋਏ ਦੱਸਦੇ ਹਨ ਕਿ ਕਿਵੇਂ ਸੋਨਾ, ਰੇਤ ਦੇ ਕਿਣਕਿਆਂ ਵਿਚ ਪਿਆ ਹੁੰਦਾ ਹੈ। ਰੇਤ ਨੂੰ ਧੋ-ਧੋ ਕੇ ਸੋਨੇ ਦੇ ਨਿੱਕੇ-ਨਿੱਕੇ ਕਿਣਕੇ ਇਕੱਠੇ ਕੀਤੇ ਜਾਂਦੇ ਹਨ। ਫਿਰ ਜਦੋਂ ਉਹ ਥੋੜੀ ਜਿਹੀ ਮਾਤਰਾ ਰੱਤੀ ਜਾਂ ਮਾਸ਼ਾ, ਤੋਲੇ ਦੇ ਰੂਪ ਵਿਚ ਇਕੱਠਾ ਹੋ ਜਾਵੇ ਤਾਂ ਉਹ ਇਕੱਠਾ ਹੋਇਆ ਆਪਣੀ ਚਮਕ ਦਰਸਾਉਂਦਾ ਹੈ। ਉਪਰੰਤ ਉਸ ਨੂੰ ਕੁਠਾਲੀ ਵਿਚ ਪਾ ਕੇ ਢਾਲਿਆ ਜਾਂਦਾ ਹੈ ਉਸ ਦੀ ਡਲੀ ਬਣੀ ਵੇਖ ਕੇ ਸੁਨਿਆਰਾ ਬੜਾ ਪ੍ਰਸੰਨ ਹੁੰਦਾ ਹੈ। ਫਿਰ ਉਸ ਦੇ ਛੋਟੇ-ਛੋਟੇ ਪੱਤਰੇ ਕਰ ਕੇ ਮਸਾਲੇ ਲਾ-ਲਾ ਕੇ ਅੱਗ ਦੇ ਸੇਕ ਰਾਹੀ ਸ਼ੁੱਧ ਕੀਤਾ ਜਾਂਦਾ ਹੈ। ਸੁਨਿਆਰਾ ਇਹ ਕਾਰਜ ਕਰਦਾ ਮਨ ਵਿਚ ਪ੍ਰਸੰਨ ਹੁੰਦਾ ਰਹਿੰਦਾ ਹੈ ਕਿ ਉਸ ਦੀ ਮਿਹਨਤ ਸਫਲ ਹੋ ਰਹੀ ਹੈ। ਇਸ ਤਰ੍ਹਾਂ ਜਦੋਂ ਉਹ ਸੋਨੇ ਨੂੰ ੧੨ ਵੰਨੀਆ (੨੪ ਕੈਰਟ) ਸ਼ੁੱਧ ਕਰ ਕੇ ਕਸ 'ਤੇ ਲਾ ਕੇ ਉਸ ਦੀ ਸ਼ੁੱਧਤਾ ਪਰਖਦਾ ਹੈ। ਫਿਰ ਇਹੀ ਸੋਨਾ ਟਕਸਾਲ ਵਿਚ ਜਾ ਕੇ ਬਾਦਸ਼ਾਹੀ ਸਿੱਕਾ ਬਣਦਾ ਹੈ। ਇਸ ਦਾ ਭਾਵ ਕਿ ਸਾਰੇ ਕੰਮ ਵਿਚ ਸੋਨੇ ਦੇ ਕਿਣਕੇ ਨੂੰ ਅਨੇਕਾਂ ਵਾਰ ਵਦਾਣ-ਅਹਿਰਣ ਤੇ ਅੱਗ 'ਤੇ ਸੇਕ ਸਹਿਣ ਤੋਂ ਪਿੱਛੋਂ ਵੀ ਉਸ ਦੀ ਚਮਕ ਬਣੀ ਰਹਿੰਦੀ ਹੈ ਤੇ ਉਹ ਬਾਦਸ਼ਾਹੀ ਖ਼ਜ਼ਾਨੇ ਵਿਚ ਆਪਣੀ ਕੀਮਤ ਪਾਉਂਦਾ ਹੈ। ਇਸ ਤਰ੍ਹਾਂ ਨਿਮਰਤਾ ਆਦਿ ਗੁਣਾਂ ਵਾਲਾ ਮਨੁੱਖ ਵੀ ਜੀਵਨ ਵਿਚ ਅਨੇਕਾਂ ਕਸ਼ਟ ਸਹਾਰ ਕੇ ਵੀ ਆਪਣਾ ਸੁਭਾਅ ਨਹੀਂ ਬਦਲਦਾ ਅਤੇ ਅੰਤ ਉਹ ਸਫਲ ਹੋ ਜਾਂਦਾ ਹੈ। ਭਾਈ ਗੁਰਦਾਸ ਜੀ ਦੇ ਸ਼ਬਦਾਂ ਵਿਚ:

*ਰੇਣਿ ਰਸਾਇਣ ਸਿਝੀਐ ਰੇਤੁ ਹੇਤੁ ਕਰਿ ਕੰਚਨੁ ਵਸੈ।*
*ਧੋਇ ਧੋਇ ਕਣੁ ਕਢੀਐ ਰਤੀ ਮਾਸਾ ਤੋਲਾ ਹਸੈ।*
*ਪਾਇ ਕੁਠਾਲੀ ਗਾਲੀਐ ਰੈਣੀ ਕਰਿ ਸੁਨਿਆਰਿ ਵਿਗਸੈ।*
*ਘੜਿ ਘੜਿ ਪੜ੍ਹ ਪਖਾਲੀਅਨਿ ਲੂਣੀ ਲਾਇ ਜਲਾਇ ਰਹਸੈ।*
*ਬਾਰਹ ਵੰਨੀ ਹੋਇ ਕੈ ਲਗੈ ਲਵੈ ਕਸਉਟੀ ਕਸੈ।*
*ਟਕਸਾਲੈ ਸਿਕਾ ਪਵੈ ਘਣ ਅਹਰਣਿ ਵਿਚਿ ਅਚਲੁ ਸਰਸੈ।*
*ਸਾਲੁ ਸੁਨਈਆ ਪੋਤੈ ਪਸੈ ॥੧੨॥* (ਵਾਰ ੪:੧੨)

* ਵਧੀਕ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ। ਮੋ: ੯੮੧੪੮-੯੮੨੧੨

ਆਪਾ-ਭਾਵ ਗੁਆ ਕੇ ਕਿਸੇ ਦੀ ਖੁਸ਼ੀ, ਆਨੰਦ ਲਈ ਸਹਾਈ ਹੋਣਾ ਵੀ ਇਕ ਸਦਗੁਣ ਹੈ। ਇਹ ਗੁਣ ਵੱਡੇ ਤੋਂ ਵੱਡੇ ਤੇ ਨਿੱਕੇ ਤੋਂ ਨਿੱਕੇ ਵਿਚ ਵੀ ਹੋਣਾ ਚਾਹੀਦਾ ਹੈ। ਕਈ ਵਾਰ ਵੱਡਾ ਆਪਣੇ ਵਡੱਪਣ ਦੇ ਹੰਕਾਰ ਵਿਚ ਫਸਿਆ ਰਹਿੰਦਾ ਹੈ। ਉਸ ਦੇ ਮੁਕਾਬਲਤਨ ਨਿੱਕਾ ਆਪਣਾ ਆਪਾ ਵਾਰ ਦਿੰਦਾ ਹੈ। ਖਸਖਾਸ ਦੇ ਦਾਣੇ ਦੀ ਮਿਸਾਲ ਸਾਡੇ ਸਾਹਮਣੇ ਹੈ। ਭਾਈ ਗੁਰਦਾਸ ਜੀ ਦੱਸਦੇ ਹਨ ਕਿ ਖਸਖਾਸ ਦਾ ਦਾਣਾ ਬੀਜ ਬਣ ਕੇ ਮਿੱਟੀ ਵਿਚ ਮਿਲ ਜਾਂਦਾ ਹੈ ਫਿਰ ਪੋਸਤ ਦਾ ਬੂਟਾ ਬਣ ਕੇ ਤਰ੍ਹਾਂ-ਤਰ੍ਹਾਂ ਦੇ ਫੁੱਲ ਖਿੜਦੇ ਹਨ। ਜਿਨ੍ਹਾਂ ਨੂੰ ਵੇਖਣ ਨਾਲ ਆਨੰਦ ਆਉਂਦਾ ਹੈ। ਪੌਦੇ ਦੀਆਂ ਡੋਡੀਆਂ ਇਕ ਦੂਜੇ ਤੋਂ ਅੱਗੇ ਹੋ ਕੇ ਆਪਣਾ ਆਪਾ ਪ੍ਰਗਟਾਉਂਦੀਆਂ ਹਨ। ਡੋਡੀ ਉੱਪਰ ਪੋਸਤ ਹੁੰਦਾ ਹੈ, ਜਿਸ ਨੂੰ ਕੱਟ-ਕੱਟ ਕੇ ਨਿੱਕੇ-ਨਿੱਕੇ ਟੁਕੜੇ ਕਰ ਦਿੰਦੇ ਹਨ। ਇਸ ਦੇ ਲਾਲ ਰੰਗ ਦੇ ਪਾਣੀ ਨੂੰ ਪਿਆਲਿਆਂ ਵਿਚ ਪਾ ਕੇ ਜੋਗੀ ਤੇ ਭੋਗੀ ਪੀਂਦੇ ਹਨ ਅਤੇ ਮਸਤੀ ਨੂੰ ਪ੍ਰਾਪਤ ਕਰਦੇ ਹਨ:

*ਖਸਖਸ ਦਾਣਾ ਹੋਇ ਕੈ ਖਾਕ ਅੰਦਰਿ ਹੋਇ ਖਾਕ ਸਮਾਵੈ।*
*ਦੋਸਤੁ ਪੋਸਤੁ ਬੂਟੁ ਹੋਇ ਰੰਗ ਬਿਰੰਗੀ ਫੁੱਲ ਖਿੜਾਵੈ।*
*ਹੋਡਾ ਹੋਡੀ ਡੋਡੀਆ ਇਕ ਦੂੰ ਇਕ ਚੜ੍ਹਾਉ ਚੜ੍ਹਾਵੈ।*
*ਸੂਲੀ ਉਪਰਿ ਖੇਲਣਾ ਪਿਛੋਂ ਦੇ ਸਿਰਿ ਛਤ੍ਰ ਧਰਾਵੈ।*
*ਚੁਖ ਚੁਖ ਹੋਇ ਮਲਾਇ ਕੈ ਲੋਹੂ ਪਾਣੀ ਰੰਗਿ ਰੰਗਾਵੈ।*
*ਪਿਰਮ ਪਿਆਲਾ ਮਜਲਸੀ ਜੋਗ ਭੋਗ ਸੰਜੋਗ ਬਣਾਵੈ।*
*ਅਮਲੀ ਹੋਇ ਸੁ ਮਜਲਸ ਆਵੈ॥੧੩॥* *(ਵਾਰ ੪:੧੩)*

ਮਿੱਠਾ ਬੋਲਣਾ ਵੀ ਇਕ ਸਦਗੁਣ ਹੈ। ਮਿੱਠਾ ਬੋਲਣ ਵਾਲਾ ਵਿਅਕਤੀ ਇਹ ਗੁਣ ਕਦੇ ਨਹੀਂ ਗੁਆਉਂਦਾ ਭਾਵੇਂ ਉਸ ਨੂੰ ਕਿੰਨੇ ਵੀ ਤਸੀਹੇ ਸਹਿਣੇ ਪੈਣ। ਉਸ ਦੀ ਮਿਠਾਸ ਦੂਜਿਆਂ ਵਿਚ ਵੀ ਮਿਠਾਸ ਦਾ ਰਸ ਭਰ ਦਿੰਦੀ ਹੈ। ਕਮਾਦ ਜਾਂ ਗੰਨੇ ਦੇ ਦ੍ਰਿਸ਼ਟਾਂਤ ਰਾਹੀਂ ਭਾਈ ਗੁਰਦਾਸ ਜੀ ਦੱਸਦੇ ਹਨ ਕਿ ਗੰਨਾ ਰਸ ਦਾ ਭਰਿਆ ਹੁੰਦਾ ਹੈ, ਉਹ ਬੋਲਣ ਜਾਂ ਨਾ ਬੋਲਣ ਦੋਹਾਂ ਹਾਲਾਤਾਂ ਵਿਚ ਹੀ ਮਿੱਠਾ ਰਹਿੰਦਾ। ਉਸ ਦਾ ਰਸ ਪੀੜ ਕੇ ਜਾਂ ਚੂਪ ਕੇ ਕੱਢੋ ਉਹ ਮਿੱਠਾ ਹੀ ਰਹਿੰਦਾ ਹੈ। ਗੰਨਿਆਂ ਦੇ ਸੰਘਣੇ ਖੇਤ ਵਿਚ ਅਵਾਜ਼ ਨਹੀਂ ਸੁਣਦੀ, ਨਾ ਲੁਕਿਆ ਕੋਈ ਦਿਸ ਦਾ ਭਾਵ ਕੇ ਮਿੱਠਾ-ਬੋਲਣ ਵਾਲਾ ਵਿਅਕਤੀ ਮਾੜੇ ਬਚਨਾਂ ਨੂੰ ਸੁਣ ਕੇ ਵੀ ਅਣਸੁਣਿਆ ਕਰ ਦਿੰਦਾ ਹੈ। ਗਲਤ ਦੇਖ ਕੇ ਵੀ ਅਣਡਿੱਠ ਕਰ ਦਿੰਦਾ ਹੈ। ਇਸ ਦੀ ਅੱਖਾਂ ਭਾਵ ਗੰਢਾਂ, ਬੀਜ ਬਣ ਕੇ ਧਰਤੀ ਵਿਚ ਬੀਜਿਆ ਜਾਂਦਾ ਹੈ। ਇਨ੍ਹਾਂ ਤੋਂ ਕਰੂੰਬਲਾਂ ਪੈਦਾ ਹੁੰਦੀਆਂ ਹਨ। ਫਿਰ ਇਕ ਪੌਦੇ ਤੋਂ ਕਈ ਪੌਦੇ ਸਿਰ ਹੇਠਾਂ ਤੇ ਪੈਰ ਉੱਤੇ ਕਰ ਕੇ ਉੱਗ ਪੈਂਦੇ ਹਨ। ਵੇਖਣ ਨੂੰ ਬੜੇ ਪਿਆਰੇ ਲੱਗਦੇ ਹਨ। ਫਿਰ ਗੰਨਾ ਕੱਟ ਕੇ ਵੇਲਣੇ ਰਾਹੀਂ ਪੀੜਿਆ ਜਾਂਦਾ ਹੈ। ਇਹ ਦੁਖਦਾਈ ਕਸ਼ਟ ਸਹਿ ਕੇ ਵੀ ਉਹ ਮਿੱਠਾ ਤੇ ਪਿਆਰਾ ਰਹਿੰਦਾ ਹੈ। ਗੰਨੇ ਦੇ ਰਸ ਤੋਂ ਗੁੜ ਬਣਦਾ ਹੈ ਜੋ ਧਰਮ ਕਾਰਜਾਂ

ਤੇ ਵਿਆਹ ਸ਼ਾਦੀਆਂ ਅਤੇ ਪ੍ਰਸ਼ਾਦ ਬਣਾਉਣ ਲਈ ਵਰਤਿਆ ਜਾਂਦਾ ਹੈ। ਕਈ ਬੇਸਮਝ ਲੋਕ ਇਸ ਮਿੱਠੇ ਦੀ ਸ਼ਰਾਬ ਆਦਿ ਬਣਾਉਣ ਲਈ ਵਰਤੋਂ ਕਰਦੇ ਹਨ। ਇਸ ਤਰ੍ਹਾਂ ਭਾਈ ਗੁਰਦਾਸ ਜੀ ਕਹਿੰਦੇ ਹਨ ਜੋ ਗੰਨੇ ਦੀ ਮਿਠਾਸ ਦੇ ਗੁਣ ਤੋਂ ਸਿੱਖਿਆ ਲੈਂਦਾ ਹੈ ਉਹ ਮਿੱਠੇ ਸੁਭਾਅ ਵਾਲੇ ਬਣ ਕੇ ਭਲੇ ਕੰਮ ਕਰਦੇ ਸੰਸਾਰ ਤੋਂ ਤਰ ਜਾਂਦੇ ਹਨ ਅਤੇ ਕੌੜੇ (ਪਾਪ ਕਰਮ ਵਾਲੇ) ਡੁੱਬ ਜਾਂਦੇ ਹਨ:

*ਰਸ ਭਰਿਆ ਰਸੁ ਰਖਦਾ ਬੋਲਣ ਅਣਬੋਲਣ ਅਭਿਰਿਠਾ।*
*ਸੁਣਿਆ ਅਣਸੁਣਿਆ ਕਰੈ ਕਰੇ ਵੀਚਾਰਿ ਡਿਠਾ ਅਣਡਿਠਾ।*
*ਅਖੀ ਧੂੜਿ ਅਟਾਈਆ ਅਖੀ ਵਿਚਿ ਅੰਗੂਰੁ ਬਹਿਠਾ।*
*ਇਕ ਦੂ ਬਾਹਲੇ ਬੂਟ ਹੋਇ ਸਿਰ ਤਲਵਾਇਆ ਇਠਹੁ ਇਠਾ।*
*ਦੁਹੁ ਖੁੰਢਾ ਵਿਚਿ ਪੀੜੀਐ ਟੋਟੇ ਲਾਹੇ ਇਤੁ ਗੁਣਿ ਮਿਠਾ।*
*ਵੀਹ ਇਕੀਹ ਵਰਤਦਾ ਅਵਗੁਣਿਆਰੇ ਪਾਪ ਪਣਿਠਾ।*
*ਮੰਨੈ ਗੰਨੈ ਵਾਂਗ ਸੁਧਿਠਾ॥੧੪॥* *(ਵਾਰ ੪:੧੪)*

ਨਿਵ-ਚੱਲਣਾ ਵੀ ਨਿਮਰਤਾ ਦਾ ਪ੍ਰਤੀਕ ਹੈ, ਜੋ ਨੀਵਾਂ ਹੋ ਕੇ ਚੱਲਦਾ ਹੈ ਉਹ ਸਦਾ ਉਚਾਈਆਂ ਨੂੰ ਪ੍ਰਾਪਤ ਹੁੰਦਾ ਹੈ। ਦੂਜਾ ਜੋ ਕਦੀ ਕਿਸੇ ਦੇ ਕੰਮ ਆਉਂਦਾ ਹੈ ਉਹ ਸਦਾ ਸਫਲ ਹੈ। ਅਜਿਹਾ ਗੁਣ ਧਾਰਨ ਕਰਨ ਵਾਲੇ ਮਨੁੱਖ ਦਾ ਜੀਵਨ ਹੀ ਸਫਲ ਹੁੰਦਾ ਹੈ। ਸਵਾਂਤੀ ਬੂੰਦ ਅਤੇ ਸਿੱਪੀ ਦੇ ਦ੍ਰਿਸ਼ਟਾਂਤ ਰਾਹੀਂ ਭਾਈ ਗੁਰਦਾਸ ਜੀ ਪ੍ਰਾਣੀ ਮਾਤਰ ਨੂੰ ਸਮਝਾਉਂਦੇ ਹਨ ਕਿ ਬੱਦਲ ਦੀ ਸੁਹਾਵਣੀ ਬੂੰਦ (ਸਵਾਂਤੀ ਬੂੰਦ) ਅਕਾਸ਼ ਤੋਂ ਨਿਵਾਣ ਵੱਲ ਆਉਂਦੀ ਹੈ ਅਤੇ ਆਪਾ ਗੁਆ ਕੇ ਸਮੁੰਦਰ ਦੇ ਅਥਾਹ ਪਾਣੀਆਂ ਵਿਚ ਰਲ ਕੇ ਸਿੱਪੀ ਦੇ ਮੂੰਹ ਵਿਚ ਜਾ ਪੈਂਦੀ ਹੈ। ਸਿੱਪੀ ਸਵਾਂਤੀ ਨੂੰ ਮੂੰਹ ਵਿਚ ਪਾ ਕੇ ਮੂੰਹ ਬੰਦ ਕਰ ਲੈਂਦੀ ਹੈ ਤੇ ਸਮੁੰਦਰ ਦੇ ਡੂੰਘੇ ਪਾਣੀਆਂ ਵਿਚ ਜਾ ਲੁਕਦੀ ਹੈ ਫਿਰ ਟੁੱਬੀਮਾਰ ਵਿਅਕਤੀ ਸਿੱਪੀ ਨੂੰ ਬਾਹਰ ਕੱਢ ਲੈਂਦਾ ਹੈ। ਸਿੱਪੀ ਨੇ ਪਰਉਪਕਾਰ ਕਰ ਕੇ ਬੂੰਦ ਨੂੰ ਕੀਮਤੀ ਮੋਤੀ ਬਣਾ ਦਿੱਤਾ। ਫਿਰ ਪਰਾਏ ਵੱਸ ਪੈ ਕੇ ਆਪਣੇ ਮੂੰਹ ਦੇ ਦੰਦ ਤੁੜਾਉਂਦੀ ਹੈ। ਸਿੱਪੀ ਮੋਤੀ ਦਾਨ ਕਰਨ ਪਿੱਛੋਂ ਪਛਤਾਵਾ ਨਹੀਂ ਕਰਦੀ। ਇਸ ਤਰ੍ਹਾਂ ਭਾਈ ਗੁਰਦਾਸ ਜੀ ਅਨੁਸਾਰ ਅਜਿਹੇ ਵਿਅਕਤੀ ਦਾ ਜਨਮ ਸਫਲ ਹੁੰਦਾ ਹੈ ਜੋ ਆਪਾ ਗੁਆ ਕੇ ਕੋਈ ਲਾਭ ਪ੍ਰਾਪਤ ਨਾ ਕਰੇ, ਪਰ ਅਜਿਹੇ ਪ੍ਰਾਣੀ ਕੋਈ-ਕੋਈ ਹਨ:

*ਘਣਹਰ ਬੂੰਦ ਸੁਹਾਵਣੀ ਨੀਵੀ ਹੋਇ ਅਗਾਸਹੁ ਆਵੈ।*
*ਆਪੁ ਗਵਾਇ ਸਮੁੰਦੁ ਵੇਖਿ ਸਿਪੈ ਦੇ ਮੁਹਿ ਵਿਚਿ ਸਮਾਵੈ।*
*ਲੈਂਦੋ ਹੀ ਮੁਹਿ ਬੂੰਦ ਸਿਪੁ ਚੁੰਭੀ ਮਾਰਿ ਪਤਾਲਿ ਲੁਕਾਵੈ।*
*ਫੜਿ ਕਢੈ ਮੁਰਜੀਵੜਾ ਪਰ ਕਾਰਜ ਨੋ ਆਪੁ ਫੜਾਵੈ।*
*ਪਰਵਸਿ ਪਰਉਪਕਾਰ ਨੋ ਪਰ ਹਥਿ ਪਥਰ ਦੰਦ ਭਨਾਵੈ।*
*ਭੁਲਿ ਅਭੁਲਿ ਅਮੁਲੁ ਦੇ ਮੋਤੀ ਦਾਨ ਨ ਪਛੋਤਾਵੈ।*

*ਸਫਲ ਜਨਮੁ ਕੋਈ ਵਰੁਸਾਵੈ॥੧੫॥* (ਵਾਰ ੪:੧੫)

ਹੀਰੇ ਦੀ ਕਣੀ ਆਪਣੇ ਆਪ ਨੂੰ ਵਿਨ੍ਹਾ ਕੇ ਗਲੇ ਦਾ ਹਾਰ ਬਣ ਕੇ ਸੋਭਾ ਪਾਉਂਦੀ ਹੈ। ਸਿੱਖ ਤੇ ਗੁਰੂ ਦੇ ਮੇਲ ਦੀ ਕਹਾਣੀ ਵੀ ਕੁਝ ਏਸੇ ਤਰ੍ਹਾਂ ਦੀ ਹੈ। ਭਾਈ ਗੁਰਦਾਸ ਜੀ ਚੌਥੀ ਵਾਰ ਦੀ ੧੬ਵੀਂ ਪਉੜੀ ਵਿਚ ਹੀਰੇ ਦੀ ਕਣੀ ਦੇ ਦ੍ਰਿਸ਼ਟਾਂਤ ਰਾਹੀਂ ਸਿੱਖ ਅਤੇ ਗੁਰੂ ਦੇ ਮੇਲ ਦੀ ਵਾਰਤਾ ਦੱਸਦੇ ਹਨ ਕਿ ਜਿਵੇਂ ਵਰਮੇ ਦੀ ਨੋਕ ਨਾਲ ਹੀਰੇ ਦੀ ਤਿੱਖੀ ਅਣੀ ਲਗਾ ਕੇ ਹੀਰਾ ਹੌਲੀ-ਹੌਲੀ ਵਿੰਨਿਆ ਜਾਂਦਾ ਹੈ। ਫਿਰ ਧਾਗੇ (ਪ੍ਰੇਮ ਡੋਰੀ) ਨਾਲ ਪਰੋ ਕੇ ਸੁੰਦਰ ਮਾਲਾ ਪ੍ਰੋਈ ਜਾਂਦੀ ਹੈ। ਇਸੇ ਤਰ੍ਹਾਂ ਸ਼ਬਦ ਰੂਪੀ ਮਣੀ ਨਾਲ ਮਨੁੱਖ ਦੇ ਹੀਰੇ ਮਨ ਨੂੰ ਵਿੰਨਿਆ ਜਾਂਦਾ ਹੈ ਅਤੇ ਸਤਿਸੰਗਤ ਰਾਹੀਂ ਗੁਰੂ-ਸ਼ਬਦ ਨਾਲ ਮਨ ਜੋੜ ਕੇ ਹਉਮੈ ਨੂੰ ਮਾਰ ਕੇ ਮਨ ਨੂੰ ਸਥਿਰ ਕਰਦਾ ਹੈ। ਫਿਰ ਉਹ ਗੁਰੂ ਦੇ ਸ਼ਬਦ ਨਾਲ ਮਨ ਨੂੰ ਜਿੱਤਦਾ ਹੈ। ਮਨੁੱਖ ਦੇ ਗੁਣਾਂ ਦਾ ਵੱਡਾ ਗੁਣ ਨਿਮਰਤਾ ਗੁਰਮੁਖ ਦੇ ਸਰੀਰ ਵਿਚ ਪੈਦਾ ਹੋ ਜਾਂਦਾ ਹੈ। ਇਸ ਤਰ੍ਹਾਂ ਗੁਰਮੁਖ ਨਿਮਰਤਾ ਦਾ ਗੁਣ ਧਾਰਨ ਕਰ ਕੇ ਸਤਿਗੁਰਾਂ ਦੀ ਚਰਨ-ਧੂੜ ਬਣ ਜਾਂਦਾ ਹੈ। ਇਸ ਚਰਨ-ਧੂੜ ਦੀ ਬਰਾਬਰੀ ਕਾਮ ਧੇਨੂ ਗਊ ਵੀ ਨਹੀਂ ਕਰ ਸਕਦੀ। ਇਹ ਅਲੂਣੀ ਸਿਲ੍ਹ ਚੱਟਣ ਵਾਲੀ ਤਪੱਸਿਆ ਹੈ। ਅਜਿਹਾ ਅੰਮ੍ਰਿਤ ਰਸ ਪ੍ਰਾਪਤ ਕਰਨ ਲਈ ਲੱਖਾਂ ਲੋਕ ਤਰਸਦੇ ਹਨ ਪਰ ਪ੍ਰਾਪਤ ਨਹੀਂ ਹੁੰਦਾ, ਕਿਉਂਕਿ ਗੁਰੂ ਦੀ ਸਿੱਖਿਆ ਨੂੰ ਵਿਰਲੇ ਹੀ ਸੁਣਦੇ ਹਨ ਅਤੇ ਕਮਾਉਂਦੇ ਹਨ:

*ਹੀਰੇ ਹੀਰਾ ਬੇਧੀਐ ਬਰਮੇ ਕਣੀ ਅਣੀ ਹੋਇ ਹੀਰੈ।*
*ਧਾਗਾ ਹੋਇ ਪਰੋਈਐ ਹੀਰੈ ਮਾਲ ਰਸਾਲ ਗਹੀਰੈ।*
*ਸਾਧਸੰਗਤਿ ਗੁਰੁ ਸਬਦ ਲਿਵ ਹਉਮੈ ਮਾਰਿ ਮਰੈ ਮਨੁ ਧੀਰੈ।*
*ਮਨ ਜਿਣਿ ਮਨੁ ਦੇ ਲਏ ਮਨ ਗੁਣਿ ਵਿਚਿ ਗੁਣ ਗੁਰਮੁਖਿ ਸਰੀਰੈ।*
*ਪੈਰੀ ਪੈ ਪਾ ਖਾਕੁ ਹੋਇ ਕਾਮਧੇਨੁ ਸੰਤ ਰੇਣੁ ਨ ਨੀਰੈ।*
*ਸਿਲਾ ਅਲੂਣੀ ਚਟਣੀ ਲਖ ਅੰਮ੍ਰਿਤ ਰਸ ਤਰਸਨ ਸੀਰੈ।*
*ਵਿਰਲਾ ਸਿਖ ਸੁਣੈ ਗੁਰ ਪੀਰੈ ॥੧੬॥* (ਵਾਰ ੪:੧੬)

ਚੌਥੀ ਵਾਰ ਵਿਚ ਕਿਉਂਕਿ ਨਿਮਰਤਾ ਆਦਿ ਸਦਗੁਣਾਂ ਦੀ ਵਿਆਖਿਆ ਕੀਤੀ ਗਈ ਹੈ। ਇਸ ਲਈ ਸਦਗੁਣਧਾਰੀ ਮਨੁੱਖ ਨੂੰ ਗੁਰਸਿੱਖ ਕਿਹਾ ਜਾਂਦਾ ਹੈ। ਜੀਵਨ-ਮੁਕਤਿ ਮੰਨਿਆ ਜਾਂਦਾ ਹੈ। ਇਸ ਵਾਰ ਦੀ ੧੭ਵੀਂ ਪਉੜੀ ਵਿਚ ਅਜਿਹੇ ਪੁਰਸ਼ ਦੀ ਕਰਨੀ ਨੂੰ ਬਿਆਨ ਕੀਤਾ ਗਿਆ ਹੈ। ਭਾਈ ਗੁਰਦਾਸ ਜੀ ਉਲੇਖ ਕਰਦੇ ਹਨ ਕਿ ਗੁਰੂ ਦਾ ਸਿੱਖ ਜਿਸ ਨੂੰ ਗੁਰਸਿੱਖ ਕਿਹਾ ਜਾਂਦਾ ਹੈ ਉਹ ਗੁਰੂ ਦੀ ਸਿੱਖਿਆ ਨੂੰ ਸੁਣ ਕੇ ਉਸ ਦਾ ਮਨਨ ਕਰਦਾ ਹੈ ਪਰ ਉਹ ਅੰਦਰੋਂ ਦਿਲ ਦਿਮਾਗ ਕਰਕੇ ਸਿਆਣਾ ਤੇ ਸਮਝਦਾਰ ਹੁੰਦਾ ਹੈ। ਉਹ ਸ਼ਬਦ ਨੂੰ ਸੁਰਤਿ ਵਿਚ ਰੱਖ ਕੇ ਹਮੇਸ਼ਾਂ ਚੇਤਨ ਤੇ ਸਾਵਧਾਨ ਰਹਿੰਦਾ ਹੈ। ਗੁਰੂ ਦੇ ਸ਼ਬਦ ਤੋਂ ਬਿਨਾਂ ਉਹ ਹੋਰ ਕੁਝ ਸੁਣਦਾ ਨਹੀਂ। ਆਪਣੇ ਕੰਨ ਬੰਦ ਕਰ ਲੈਂਦਾ ਹੈ। ਉਹ ਸਤਿਸੰਗਤ ਵਿਚ ਕੇਵਲ ਸਤਿਗੁਰਾਂ ਦੇ ਦਰਸ਼ਨ ਕਰਦਾ ਹੈ ਤੇ ਹੋਰ ਪਾਸੇ ਤੋਂ ਦੇਖਣ ਵੇਲੇ ਤੋਂ ਉਹ ਅੰਨਿਆਂ, ਕਾਣਿਆਂ ਦੀ ਤਰ੍ਹਾਂ ਹੋ ਜਾਂਦਾ ਹੈ। ਸ਼ੁਰੂ ਤੋਂ ਉਹ

ਵਾਹਿਗੁਰੂ ਮੰਤਰ ਦਾ ਪਿਰਮ ਪਿਆਲਾ ਪ੍ਰਾਪਤ ਕਰ ਕੇ ਹੌਲੀ-ਹੌਲੀ ਪੀਂਦਾ ਰਹਿੰਦਾ। ਏਨਾ ਨਿਮਰ ਹੋ ਜਾਂਦਾ ਹੈ ਕਿ ਉਹ ਸਤਿਸੰਗਤ ਦੇ ਚਰਨੀਂ ਲੱਗ ਕੇ ਚਰਨ ਧੂੜ, ਚਰਨਾਂਮ੍ਰਿਤ ਬਣ ਜਾਂਦਾ ਹੈ। ਉਹ ਭੰਵਰੇ ਦੀ ਤਰ੍ਹਾਂ ਚਰਨ ਕੰਵਲਾਂ ਦਾ ਅਭਿਲਾਸ਼ੀ ਬਣ ਕੇ ਬਾਕੀ ਸੰਸਾਰੀ ਅਭਿਲਾਸ਼ਾਵਾਂ ਤੋਂ ਨਿਰਲੇਪ ਰਹਿੰਦਾ ਹੈ। ਇਸ ਤਰ੍ਹਾਂ ਜੀਵਨ ਮੁਕਤੀ ਦਾ ਉਪਰੋਕਤ ਵਾਲਾ ਪਹਿਰਾਵਾ ਪਾ ਭਾਵ ਕਿ ਗੁਰੂ-ਸ਼ਬਦ ਵਿਚ ਲੀਨ ਰਹਿੰਦਾ ਹੈ। ਇਸ ਤਰ੍ਹਾਂ ਉਹ ਗੁਰਸਿੱਖੀ ਮਾਰਗ 'ਤੇ ਚੱਲ ਕੇ ਆਪਣਾ ਜੀਵਨ ਸਫਲ ਕਰਦਾ ਹੈ:

*ਗੁਰ ਸਿਖੀ ਗੁਰਸਿਖ ਸੁਣਿ ਅੰਦਰਿ ਸਿਆਣਾ ਬਾਹਰਿ ਭੋਲਾ।*
*ਸਬਦਿ ਸੁਰਤਿ ਸਾਵਧਾਨ ਹੋਇ ਵਿਣੁ ਗੁਰ ਸਬਦਿ ਨ ਸੁਣਈ ਬੋਲਾ।*
*ਸਤਿਗੁਰ ਦਰਸਨੁ ਦੇਖਣਾ ਸਾਧਸੰਗਤਿ ਵਿਣੁ ਅੰਨ੍ਹਾ ਖੋਲਾ।*
*ਵਾਹਗੁਰੂ ਗੁਰੁ ਸਬਦੁ ਲੈ ਪਿਰਮ ਪਿਆਲਾ ਚੁਪਿ ਚਬੋਲਾ।*
*ਪੈਰੀ ਪੈ ਪਾ ਖਾਕ ਹੋਇ ਚਰਣਿ ਧੋਇ ਚਰਣੋਦਕ ਝੋਲਾ।*
*ਚਰਣ ਕਵਲ ਚਿਤੁ ਭਵਰੁ ਕਰਿ ਭਵਜਲ ਅੰਦਰਿ ਰਹੈ ਨਿਰੋਲਾ।*
*ਜੀਵਣਿ ਮੁਕਤਿ ਸਚਾਵਾ ਚੋਲਾ॥੧੭॥* *(ਵਾਰ ੪:੧੭)*

ਗੁਰਸਿੱਖੀ ਦਾ ਮਾਰਗ ਬਹੁਤ ਉੱਚਾ ਤੇ ਸੁੱਚਾ ਹੈ। ਉੱਚਾ ਤੇ ਸੁੱਚਾ ਹੁੰਦਿਆਂ ਹੋਇਆਂ ਵੀ ਗੁਰਸਿੱਖੀ ਤੇ ਬੜੀ ਨਿਮਰ ਭਾਵ ਵਾਲੀ, ਨਿਮਾਣੀ ਅਤੇ ਆਪਣੇ ਆਪ ਨੂੰ ਨਿੱਕੀ ਹੀ ਅਖਵਾਉਂਦੀ ਹੈ। ਭਾਈ ਗੁਰਦਾਸ ਜੀ ਨੇ ੧੮ਵੀਂ ਪਉੜੀ ਵਿਚ ਵਾਲ ਦੀ ਬਰੀਕੀ ਦਾ ਦ੍ਰਿਸ਼ਟਾਂਤ ਦੇ ਕੇ ਗੁਰਸਿੱਖੀ ਦਾ ਚਾਨਣਾ ਪਾਇਆ ਹੈ ਕਿ ਜਿਵੇਂ ਸਿਰ ਦੇ ਪਤਲੇ ਤੇ ਬਰੀਕ ਵਾਲਾਂ ਨਾਲ ਸੰਤ ਪੁਰਸ਼ਾਂ ਦੇ ਚਰਨਾਂ ਨੂੰ ਚਵਰ ਕੀਤਾ ਜਾਂਦਾ ਹੈ। ਉਹ ਗੁਰੂ ਦੇ ਸ਼ਬਦ ਦਾ ਇਸ਼ਨਾਨ ਕਰ ਕੇ ਪ੍ਰੇਮ ਦੇ ਹੰਝੂਆਂ ਨਾਲ ਗੁਰੂ-ਚਰਨਾਂ ਨੂੰ ਧੋਂਦਾ ਹੈ।

ਜਦੋਂ ਕੁਦਰਤ ਵੱਲੋਂ ਕਾਲੇ ਵਾਲ ਚਿੱਟੇ ਕਰ ਦਿੱਤੇ ਜਾਣ ਤਾਂ ਇਹ ਸਮਝ ਆ ਜਾਂਦੀ ਹੈ ਕਿ ਹੁਣ ਜਾਣ ਦਾ ਸਮਾਂ ਨੇੜੇ ਆ ਰਿਹਾ ਹੈ। ਇਹ ਚਿੱਟੇ ਵਾਲ ਇਸੇ ਦੀ ਨਿਸ਼ਾਨੀ ਹੈ। ਗੁਰਸਿੱਖ ਗੁਰੂ ਦੇ ਚਰਨੀਂ ਲੱਗ-ਲੱਗ ਕੇ ਚਰਨਾਂ ਦੀ ਧੂੜ ਬਣ ਜਾਂਦਾ ਹੈ। ਫਿਰ ਸਤਿਗੁਰੂ ਜੀ ਆਪਣੀ ਮਿਹਰ ਦੀ ਨਦਰ ਪਾ ਕੇ ਨਿਹਾਲ ਕਰ ਦਿੰਦੇ ਹਨ। ਉਹ ਕਾਂ ਵਰਗੇ ਕੁਮਤ ਪਿੱਛੇ ਲੱਗਣ ਵਾਲੇ ਨੂੰ ਹੰਸ ਦੀ ਤਰ੍ਹਾਂ ਨਿਰਮਲ (ਚਿੱਟਾ) ਕਰ ਦਿੰਦਾ ਭਾਵ ਮਨਮੁਖ ਨੂੰ ਗੁਰਮੁਖ ਬਣਾ ਦਿੰਦਾ ਹੈ ਜੋ ਚੰਗੇ ਗੁਣ (ਮੋਤੀ) ਧਾਰਨ ਕਰਦਾ ਹੈ ਅਤੇ ਹੋਰਨਾਂ ਨੂੰ ਧਾਰਨ ਕਰਵਾਉਂਦਾ ਹੈ। ਭਾਈ ਗੁਰਦਾਸ ਜੀ ਅਨੁਸਾਰ ਇਹ ਸਿੱਖੀ ਵਾਲ ਤੋਂ ਨਿੱਕੀ ਹੈ ਭਾਵ ਕਠਿਨ ਘਾਲਣਾ ਵਾਲੀ ਮੰਨੀ ਜਾਂਦੀ ਹੈ ਪਰ ਗੁਰਸਿੱਖ ਇਸ ਨੂੰ ਹਰ ਹਾਲਤ ਵਿਚ ਘਾਲਦਾ ਅਤੇ ਪਾਲਦਾ ਹੈ। ਇਸ ਤਰ੍ਹਾਂ ਗੁਰਸਿੱਖ ਇਸ ਸੰਸਾਰ ਭਵਜਲ ਨੂੰ ਗੁਰੂ ਦੇ ਬਖ਼ਸ਼ੇ ਸ਼ਬਦ ਦੇ ਪ੍ਰੇਮ ਰਸ ਨਾਲ ਪਾਰ ਕਰਦਾ ਹੈ। ਭਾਈ ਗੁਰਦਾਸ ਜੀ ਵਾਲ ਦਾ ਦ੍ਰਿਸ਼ਟਾਂਤ ਦਿੰਦਿਆ ਲਿਖਦੇ ਹਨ:

*ਸਿਰਿ ਵਿਚਿ ਨਿਕੈ ਵਾਲ ਹੋਇ ਸਾਧੂ ਚਰਣ ਚਵਰ ਕਰਿ ਢਾਲੈ।*
*ਗੁਰ ਸਰ ਤੀਰਥ ਨਾਇ ਕੈ ਅੰਝੂ ਭਰਿ ਭਰਿ ਪੈਰਿ ਪਖਾਲੈ।*

*ਕਾਲੀ ਹੂੰ ਧਉਲੇ ਕਰੇ ਚਲਣਾ ਜਾਣਿ ਨੀਸਾਣੁ ਸਮ੍ਹਾਲੈ।*
*ਪੈਰੀ ਪੈ ਪਾ ਖਾਕ ਹੋਇ ਪੂਰਾ ਸਤਿਗੁਰੁ ਨਦਰਿ ਨਿਹਾਲੈ।*
*ਕਾਗ ਕੁਮੰਤਹੁੰ ਪਰਮ ਹੰਸੁ ਉਜਲ ਮੋਤੀ ਖਾਇ ਖਵਾਲੈ।*
*ਵਾਲਹੁ ਨਿਕੀ ਆਖੀਐ ਗੁਰ ਸਿਖੀ ਸੁਣਿ ਗੁਰਸਿਖ ਪਾਲੈ।*
*ਗੁਰਸਿਖੁ ਲੰਘੈ ਪਿਰਮ ਪਿਆਲੈ ॥੧੮॥* (ਵਾਰ ੪:੧੮)

ਗੁੱਲਰ ਇਕ ਬ੍ਰਿਛ ਹੈ ਜਿਸ ਨੂੰ ਫਲ ਲੱਗਦੇ ਹਨ, ਉਸ ਫਲ ਵਿਚ ਇਕ ਨਿੱਕਾ ਜਿਹਾ ਕੀੜਾ ਹੁੰਦਾ ਹੈ ਜੋ ਉਸ ਫਲ ਜਾਂ ਬ੍ਰਿਛ ਨੂੰ ਆਪਣਾ ਸੰਸਾਰ ਸਮਝਦਾ ਹੈ। ਗੁੱਲਰ ਨੂੰ ਲੱਖਾਂ ਫਲ ਲੱਗਦੇ ਹਨ ਫਲ ਟੁੱਟ ਜਾਂਦੇ ਹਨ ਤਾਂ ਫਿਰ ਇਕੱਲਾ ਹੀ ਰਹਿ ਜਾਂਦਾ ਹੈ। ਇਸ ਤਰ੍ਹਾਂ ਭਾਈ ਗੁਰਦਾਸ ਜੀ ਗੁੱਲਰ ਬ੍ਰਿਛ ਅਤੇ ਉਸ ਵਿਚਲੇ ਕੀੜੇ ਦਾ ਦ੍ਰਿਸ਼ਟਾਂਤ ਦੇ ਕੇ ਦੱਸਦੇ ਹਨ ਕਿ ਜਿਵੇਂ ਇਕ ਬਾਗ ਵਿਚ ਲੱਖਾਂ ਬ੍ਰਿਛ ਹੁੰਦੇ ਹਨ ਤੇ ਲੱਖਾਂ ਬੂਟਿਆਂ ਨੂੰ ਇਕ ਬਾਗ ਕਿਹਾ ਜਾਂਦਾ ਹੈ, ਇਸੇ ਤਰ੍ਹਾਂ ਬ੍ਰਹਿਮੰਡ ਵਿਚ ਵੀ ਲੱਖਾਂ ਸੰਸਾਰ ਬਾਗ ਦੀ ਤਰ੍ਹਾਂ ਪਰਮਾਤਮਾ ਦੇ ਇਕ ਲੂੰਅ ਵਿਚ ਸਮਾਏ ਹੋਏ ਹਨ। ਪਰ ਵਾਹਿਗੁਰੂ ਜੀ ਜਿਸ ਉੱਪਰ ਵੀ ਕਿਰਪਾ ਕਰ ਦਿੰਦਾ ਹੈ, ਉਹ ਗੁਰਮੁਖਾਂ ਦੀ ਸਤਿਸੰਗਤ ਵਿਚ ਮਿਲ ਕੇ ਆਨੰਦ ਮਾਣਦਾ ਹੈ, ਉਹ ਚਰਨਾਂ ਦੀ ਧੂੜੀ ਬਣ ਕੇ ਭਾਣੇ ਅੰਦਰ ਰਹਿੰਦਾ ਹੈ। ਇਸ ਤਰ੍ਹਾਂ ਦੀ ਨਿਮਰਤਾ ਧਾਰਨ ਨਾਲ ਉਸ ਦੀ ਹਉਮੈ ਦੂਰ ਹੁੰਦੀ ਹੈ ਅਤੇ ਮਨੁੱਖ ਨੂੰ ਆਪੇ ਦੀ ਸੋਝੀ ਪ੍ਰਾਪਤ ਹੁੰਦੀ ਹੈ:

*ਗੁਲਰ ਅੰਦਰਿ ਭੁਣਹਣਾ ਗੁਲਰ ਨੋਂ ਬ੍ਰਹਮੰਡੁ ਵਖਾਣੈ।*
*ਗੁਲਰ ਲਗਣਿ ਲਖ ਫਲ ਇਕ ਦੂ ਲਖ ਅਲਖ ਨ ਜਾਣੈ।*
*ਲਖ ਲਖ ਬਿਰਖ ਬਗੀਚਿਅਹੁ ਲਖ ਬਗੀਚੇ ਬਾਗ ਬਬਾਣੈ।*
*ਲਖ ਬਾਗ ਬ੍ਰਹਮੰਡ ਵਿਚਿ ਲਖ ਬ੍ਰਹਮੰਡ ਲੂਅ ਵਿਚਿ ਆਣੈ।*
*ਮਿਹਰਿ ਕਰੇ ਜੇ ਮਿਹਰਵਾਨੁ ਗੁਰਮੁਖਿ ਸਾਧਸੰਗਤਿ ਰੰਗੁ ਮਾਣੈ।*
*ਪੈਰੀ ਪੈ ਪਾ ਖਾਕੁ ਹੋਇ ਸਾਹਿਬੁ ਦੇ ਚਲੈ ਓਹੁ ਭਾਣੈ।*
*ਹਉਮੈ ਜਾਇ ਤ ਜਾਇ ਸਿਵਾਣੈ ॥੧੯॥* (ਵਾਰ ੪:੧੯)

ਨਿਮਰ ਭਾਵ ਵਿਚ ਰਹਿਣਾ, ਨੀਵੇਂ ਹੋ ਕੇ ਚੱਲਣਾ, ਆਪਣੇ ਆਪ ਵਿਚ ਨਿੱਕੇ ਜਾਂ ਕੁਝ ਨਾ ਹੋਣ ਦਾ ਅਹਿਸਾਸ ਸਦਾ ਸੋਭਾ ਵਧਾਉਂਦਾ ਹੈ। ਭਾਈ ਗੁਰਦਾਸ ਜੀ ਦੀ ਚੌਥੀ ਵਾਰ ਦੀ ੨੦ਵੀਂ ਪਉੜੀ ਵਿਚ ਦੂਜ ਦੇ ਚੰਦ ਦੇ ਦ੍ਰਿਸ਼ਟਾਂਤ ਨਾਲ ਦੱਸਿਆ ਹੈ ਕਿ ਕਿਵੇਂ ਨਿੱਕੀ ਅਵਸਥਾ ਵੀ ਸੋਭਾ ਪਾਉਂਦੀ ਹੈ। ਭਾਈ ਗੁਰਦਾਸ ਜੀ ਦੱਸਦੇ ਹਨ ਕਿ ਮੱਸਿਆ ਵਾਲੇ ਦਿਨ ਅਤੇ ਚੰਦਰਮਾ ਦੀ ਪਹਿਲੀ ਤਿਥਿ ਨੂੰ ਚੰਦਰਮਾ ਅਲੋਪ ਹੁੰਦਾ ਹੈ। ਦੂਜ ਭਾਵ ਦੂਜੀ ਤਿਥਿ 'ਤੇ ਛੋਟਾ ਜਿਹਾ ਨਿਕਲਦਾ ਹੈ ਤੇ ਲੋਕ ਉਸ ਨੂੰ ਨਮਸਕਾਰ ਕਰਦੇ ਹਨ। ਚੰਦਰਮਾ ਦੀਆਂ ੧੬ ਕਲਾ ਮੰਨੀਆਂ ਜਾਂਦੀਆਂ ਹਨ ਜੋ ਇਕ-ਇਕ ਕਰ ਕੇ ਖਤਮ ਹੁੰਦੀਆਂ ਹਨ। ਪਰ ਏਕਮ ਨੂੰ ਇਕ ਕਲਾ ਭਾਵ ਨਵਾਂ ਜਨਮ ਹੋਣ ਕਰਕੇ ਫਿਰ ਸੋਭਦਾ ਹੈ ਅਤੇ ਆਪਣੀ ਅੰਮ੍ਰਿਤਮਈ ਭਰੀਆਂ ਠੰਡੀਆਂ ਸੀਤਲ ਕਿਰਨਾਂ ਨਾਲ ਖੇਤਾਂ ਤੇ ਬ੍ਰਿਛਾਂ

ਨੂੰ ਸਿੰਜਦਾ ਹੈ। ਸਭ ਨੂੰ ਸੀਤਲਤਾ, ਸ਼ਾਂਤੀ ਤੇ ਸੰਤੋਖ ਦਿੰਦਾ ਹੈ। ਸਹਿਜ ਅਤੇ ਸੰਜੋਗ ਦਾ ਅਮੋਲਕ ਰਤਨ ਹੈ। ਹਨ੍ਹੇਰੇ ਵਿਚ ਰੋਸ਼ਨੀ ਦਿੰਦਾ ਹੈ ਅਤੇ ਚਕੋਰ ਦੀ ਪਿਆਰ ਦੀ ਡੋਰ ਵਿਚ ਖਿੱਚਿਆ ਰਹਿੰਦਾ ਹੈ ਪਰ ਇਹ ਸਭ ਕੁਝ ਆਪਾ ਭਾਵ ਗੁਆ ਕੇ ਪ੍ਰਾਪਤ ਹੁੰਦਾ ਹੈ। ਇਸ਼ ਤਰ੍ਹਾਂ ਜਿਵੇਂ ਦੂਜ ਦਾ ਚੰਦਰਮਾ ਛੋਟਾ ਹੋ ਕੇ ਵੀ ਸੀਤਲਤਾ, ਸ਼ਾਂਤੀ, ਸੰਤੋਖ, ਸਹਿਜ 'ਚ ਰਹਿੰਦਾ ਹੈ। ਇਸੇ ਤਰ੍ਹਾਂ ਇਹ ਗੁਣ ਧਾਰਨ ਕਰਨ ਵਾਲਾ ਗੁਰਮੁਖ ਜਨ ਵੀ ਸੰਸਾਰ ਅੰਦਰ ਸੋਭਾ ਪਾਉਂਦਾ ਹੈ:

*ਦੁਇ ਦਿਹਿ ਚੰਦੁ ਅਲੋਪੁ ਹੋਇ ਤੀਐ ਦਿਹ ਚੜ੍ਹਦਾ ਹੋਇ ਨਿਕਾ।*
*ਉਠਿ ਉਠਿ ਜਗਤੁ ਜੁਹਾਰਦਾ ਗਗਨ ਮਹੇਸੁਰ ਮਸਤਕਿ ਟਿਕਾ।*
*ਸੋਲਹ ਕਲਾ ਸੰਘਾਰੀਐ ਸਫਲੁ ਜਨਮੁ ਸੋਹੈ ਕਲਿ ਇਕਾ।*
*ਅੰਮ੍ਰਿਤ ਕਿਰਣਿ ਸੁਹਾਵਣੀ ਨਿਝਰੁ ਝਰੈ ਸਿੰਜੈ ਸਹਸਿਕਾ।*
*ਸੀਤਲੁ ਸਾਂਤਿ ਸੰਤੋਖੁ ਦੇ ਸਹਜ ਸੰਜੋਗੀ ਰਤਨ ਅਮਿਕਾ।*
*ਕਰੈ ਅਨੇਰਹੁ ਚਾਨਣਾ ਡੋਰ ਚਕੋਰ ਧਿਆਨੁ ਧਰਿ ਛਿਕਾ।*
*ਆਪੁ ਗਵਾਇ ਅਮੋਲ ਮਣਿਕਾ ॥੨੦॥* *(ਵਾਰ ੪:੨੦)*

ਨਿਮਾਣੇ ਹੋ ਕੇ ਕੀਤੀ ਭਗਤੀ ਹੀ ਪ੍ਰਵਾਨ ਹੈ ਅਤੇ ਅਜਿਹੇ ਨਿਮਾਣੇ ਹੋ ਕੇ ਭਗਤੀ ਕਰਨ ਵਾਲਿਆਂ ਨੂੰ ਹੀ ਹਮੇਸ਼ਾਂ ਮਾਣ ਮਿਲਦਾ ਹੈ। ਚੌਥੀ ਵਾਰ ਦੀ ਅੰਤਲੀ ਪਉੜੀ ਵਿਚ ਧ੍ਰੂ ਭਗਤ ਦੇ ਕਥਾਨਕ ਰਾਹੀਂ ਗੁਰਸਿੱਖਾਂ ਦੀ ਅਵਸਥਾ ਨੂੰ ਬਿਆਨ ਕੀਤਾ ਗਿਆ ਹੈ। ਭਾਈ ਗੁਰਦਾਸ ਜੀ ਦੱਸਦੇ ਹਨ ਕਿ ਧ੍ਰੂ ਭਗਤ ਨੇ ਨਿਮਾਣਾ ਹੋ ਕੇ ਭਗਤੀ ਕੀਤੀ ਅਤੇ ਪਰਮਾਤਮਾ ਦੇ ਦਰਸ਼ਨ ਕੀਤੇ। ਨਿਰੰਕਾਰ ਨੇ ਵੀ ਭਗਤ ਵਛਲ ਬਣ ਕੇ ਨਿਮਾਣੇ ਨੂੰ ਆਪ ਮਾਣ ਦਿੱਤਾ। ਪਹਿਲਾਂ ਉਸ ਨੂੰ ਮਾਤ ਲੋਕ ਵਿਚ ਹੀ ਮੁਕਤ ਕਰ ਕੇ ਅਕਾਸ਼ ਵਿਚ ਵੀ ਉਸ ਦਾ ਸਥਾਨ ਪੱਕਾ ਕਰ ਦਿੱਤਾ। ਸਭ ਸੂਰਜ, ਚੰਦ ਆਦਿ ਸਭ ਤਾਰੇ ਉਸ ਦੀ ਪਰਿਕਰਮਾ ਕਰਦੇ ਹਨ ਪਰੰਤੂ ਪ੍ਰਭੂ ਦੀ ਇਸ ਵਡਿਆਈ ਦੀ ਥਾਹ ਨਹੀਂ ਪਾਈ ਜਾ ਸਕਦੀ। ਇਸ ਤਰ੍ਹਾਂ ਨਿਮਾਣੇ ਹੋ ਕੇ ਕੀਤੀ ਭਗਤੀ ਦੇ ਸੁਖ ਨੂੰ ਗੁਰਮੁਖ ਜਨ ਸਮਝ ਲੈਂਦੇ ਹਨ:

*ਹੋਇ ਨਿਮਾਣਾ ਭਗਤਿ ਕਰਿ ਗੁਰਮੁਖਿ ਧ੍ਰੂ ਹਰਿ ਦਰਸਨੁ ਪਾਇਆ।*
*ਭਗਤਿ ਵਛਲੁ ਹੋਇ ਭੇਟਿਆ ਮਾਣੁ ਨਿਮਾਣੇ ਆਪਿ ਦਿਵਾਇਆ।*
*ਮਾਤ ਲੋਕ ਵਿਚਿ ਮੁਕਤਿ ਕਰਿ ਨਿਹਚਲੁ ਵਾਸੁ ਅਗਾਸਿ ਚੜ੍ਹਾਇਆ।*
*ਚੰਦ ਸੂਰਜ ਤੇਤੀਸ ਕਰੋੜਿ ਪਰਦਖਣਾ ਚਉਫੇਰਿ ਫਿਰਾਇਆ।*
*ਵੇਦ ਪੁਰਾਣ ਵਖਾਣਦੇ ਪਰਗਟੁ ਕਰਿ ਪਰਤਾਪੁ ਜਣਾਇਆ।*
*ਅਬਿਗਤਿ ਗਤਿ ਅਤਿ ਅਗਮ ਹੈ ਅਕਥ ਕਥਾ ਵੀਚਾਰੁ ਨ ਆਇਆ।*
*ਗੁਰਮੁਖਿ ਸੁਖ ਫਲੁ ਅਲਖੁ ਲਖਾਇਆ ॥੨੧॥੪॥*

*(ਵਾਰ ੪:੨੧)*

# ਸੇਵਾ, ਸਿਮਰਨ, ਸਹਿਣਸ਼ੀਲਤਾ ਅਤੇ ਸਹਿਜ ਦੀ ਪੁੰਜ ਅਮਰ ਸ਼ਹੀਦ ਮਾਤਾ ਗੁਜਰੀ ਜੀ

-ਪ੍ਰੋ. ਕਿਰਪਾਲ ਸਿੰਘ ਬਡੂੰਗਰ*

੧੬੩੪ ਈ: ਵਿਚ ਕਰਤਾਰਪੁਰ ਦੀ ਧਰਤੀ ਉੱਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਪੈਂਦੇ ਖਾਨ ਵਿਚਕਾਰ ਜੋ ਯੁੱਧ ਹੋਇਆ ਉਸ ਵਿਚ ਤੇਗ ਮੱਲ ਜੀ (ਸ੍ਰੀ ਗੁਰੂ ਤੇਗ ਬਹਾਦਰ ਜੀ) ਵੱਲੋਂ ਮੈਦਾਨ-ਏ-ਜੰਗ ਵਿਚ ਜੋ ਤੇਗ ਦੇ ਜੌਹਰ ਦਿਖਾਏ ਗਏ, ਉਸ ਤੋਂ ਖੁਸ਼ ਹੋ ਕੇ ਪਿਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਉਨ੍ਹਾਂ ਦਾ ਨਾਮ ਤੇਗ ਮੱਲ ਤੋਂ ਬਦਲ ਕੇ ਤੇਗ ਬਹਾਦਰ ਰੱਖ ਦਿੱਤਾ। ਇਹ ਸਾਰਾ ਯੁੱਧ ਮਾਤਾ ਗੁਜਰੀ ਜੀ ਨੇ ਅੱਖੀਂ ਡਿੱਠਾ। ਆਪਣੇ ਪਤੀ ਨੂੰ ਜੰਗ ਵਿਚ ਤੇਗ ਦੇ ਜੌਹਰ ਵਿਖਾਉਂਦਿਆਂ ਵੇਖ ਕੇ ਮਾਤਾ ਗੁਜਰੀ ਜੀ ਦੇ ਮਨ ਉੱਤੇ ਜੋ ਵਾਪਰ ਰਹੀ ਹੋਵੇਗੀ, ਇਸ ਦਾ ਕੇਵਲ ਅਨੁਭਵ ਹੀ ਕੀਤਾ ਜਾ ਸਕਦਾ ਹੈ ਪਰੰਤੂ ਅੱਖਰਾਂ ਵਿਚ ਬਿਆਨ ਨਹੀਂ ਕੀਤਾ ਜਾ ਸਕਦਾ ਕਿਉਂਕਿ ਜੰਗ ਵਿਚ ਕਿਸ ਘੜੀ ਕੀ ਵਾਪਰ ਜਾਵੇ ਇਸ ਬਾਰੇ ਕਿਸ ਨੂੰ ਪਤਾ ਨਹੀਂ ਹੁੰਦਾ ਹੈ। ਪਰੰਤੂ ਮੈਦਾਨ-ਏ-ਜੰਗ ਵਿਚ ਜਿੱਤ ਅਤੇ ਤੇਗ ਮੱਲ ਤੋਂ ਤੇਗ ਬਹਾਦਰ ਦਾ ਵਰਦਾਨ ਪ੍ਰਾਪਤ ਕਰਨ ਉਪਰੰਤ ਜੋ ਖੁਸ਼ੀ ਮਾਤਾ ਗੁਜਰੀ ਜੀ ਨੂੰ ਹੋਈ ਹੋਵੇਗੀ ਉਸ ਦਾ ਅੰਦਾਜ਼ਾ ਲਾਉਣਾ ਸੌਖਾ ਨਹੀਂ। ਉਹ ਧੰਨ ਹੋ ਗਈ। ਮਾਤਾ ਗੁਜਰੀ ਜੀ ਦੇ ਜੀਵਨ ਵਿਚ ਪਹਿਲਾ ਐਸਾ ਕਠਿਨ ਅਨੁਭਵ ਸੀ ਜਿਸ ਨੂੰ ਉਸ ਨੇ ਆਪਣੇ ਸਤਿਗੁਰੂ ਉੱਤੇ ਟੇਕ ਰੱਖਦਿਆਂ ਪੂਰੀ ਸਿਦਕਦਿਲੀ ਅਤੇ ਅਡੋਲਤਾ ਨਾਲ ਝੱਲਿਆ। ਨਿਸਚੇ ਹੀ ਜੀਵਨ ਦਾ ਇਹ ਪਹਿਲਾ ਇਮਤਿਹਾਨ ਸੀ। ੧੬੪੪ ਈ: ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਗੁਰਤਾਗੱਦੀ ਛੇਵੇਂ ਪਾਤਸ਼ਾਹ ਦੇ ਵੱਡੇ ਸਪੁੱਤਰ ਬਾਬਾ ਗੁਰਦਿੱਤਾ ਜੀ ਦੇ ਬੇਟੇ ਸ੍ਰੀ ਹਰਿਰਾਇ ਜੀ ਨੂੰ ਸੌਂਪ ਦਿੱਤੀ ਗਈ। ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਜੋਤੀ ਜੋਤ ਸਮਾਉਣ ਉਪਰੰਤ ਮਾਤਾ ਗੁਜਰੀ ਜੀ, ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਮਾਤਾ ਨਾਨਕੀ ਜੀ ਨੌਵੇਂ ਪਾਤਸ਼ਾਹ ਦੇ ਨਾਨਕੇ ਪਿੰਡ ਬਕਾਲੇ ਆ ਬਿਰਾਜੇ। ਮਾਤਾ ਗੁਜਰੀ ਜੀ ਹਮੇਸ਼ਾਂ ਹੀ ਸੰਜਮ, ਸਬਰ ਅਤੇ ਸ਼ਾਂਤ ਸੁਭਾਅ ਵਿਚ ਰਹਿੰਦਿਆਂ ਗੁਰੂ ਸਾਹਿਬ ਅਤੇ ਉਨ੍ਹਾਂ ਦੇ ਮਾਤਾ ਨਾਨਕੀ ਜੀ ਦੀ ਇਕ ਮਨ, ਇਕ ਚਿਤ ਹੋ ਕੇ ਸੇਵਾ ਕਰਦੇ ਰਹੇ। ਸੱਸ ਅਤੇ ਨੂੰਹ ਨੇ ਜਿਸ ਤਰ੍ਹਾਂ ਇਕ ਦੂਸਰੇ ਦਾ ਸਾਥ ਦੇ ਕੇ ਇਹ ਸਮਾਂ ਬਤੀਤ ਕੀਤਾ ਉਹ ਵਰਤਾਰਾ ਅਜੋਕੇ ਸਮੇਂ, ਜਦੋਂ ਘਰਾਂ ਅੰਦਰ ਸੱਸ ਅਤੇ ਨੂੰਹ ਦੇ ਰਿਸ਼ਤਿਆਂ ਵਿਚ ਆਮ ਤੌਰ ਉੱਤੇ ਕੁੜੱਤਣ ਹੀ ਪਾਈ ਜਾਂਦੀ ਹੈ, ਦੀਆਂ ਸੁਆਣੀਆਂ ਲਈ ਪ੍ਰੇਰਨਾਦਾਇਕ ਹੈ।

* ਸਾਬਕਾ ਪ੍ਰਧਾਨ ਸ਼੍ਰੋ. ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮-੦੫੧੦੦

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਦਿੱਲੀ ਵਿਖੇ ਜੋਤੀ ਜੋਤ ਸਮਾਉਣ ਸਮੇਂ "ਬਾਬਾ ਬਕਾਲੇ" ਕਹਿ ਕੇ ਗੁਰਤਾਗੱਦੀ ਲਈ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਹੱਕਦਾਰ ਬਣਾ ਦਿੱਤਾ। ਪਤਾ ਲੱਗਣ ਉੱਤੇ ਧੀਰ ਮੱਲ ਵਰਗੇ ਕਈ ਸੋਢੀ ਵੱਖ-ਵੱਖ ਮੰਜੀਆਂ ਲਾ ਕੇ ਆਪਣੇ ਆਪ ਨੂੰ ਗੁਰੂ ਅਖਵਾਉਣ ਲੱਗ ਪਏ ਪਰੰਤੂ ਭਾਈ ਮੱਖਣ ਸ਼ਾਹ ਲੁਬਾਣੇ ਵੱਲੋਂ "ਸੱਚਾ ਗੁਰੂ ਲਾਧੋ ਰੇ" ਆਖ ਕੇ ਗੁਰੂ ਪ੍ਰਗਟ ਕਰਨ ਉਪਰੰਤ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸਿੱਖਾਂ ਦੇ ਨੌਵੇਂ ਗੁਰੂ ਸਥਾਪਿਤ ਹੋਏ ਪਰੰਤੂ ਦੋਖੀਆਂ ਨੇ ਗੁਰੂ ਸਾਹਿਬ ਅਤੇ ਉਨ੍ਹਾਂ ਦੇ ਪਰਵਾਰ ਨੂੰ ਤੰਗ-ਪ੍ਰੇਸ਼ਾਨ ਕਰਨਾ ਸ਼ੁਰੂ ਕਰ ਦਿੱਤਾ ਅਤੇ ਸ਼ੀਹੇ ਮਸੰਦ ਨੇ ਗੁਰੂ ਸਾਹਿਬ ਉੱਤੇ ਗੋਲੀ ਚਲਾ ਦਿੱਤੀ ਜੋ ਗੁਰੂ ਸਾਹਿਬ ਦੇ ਮੱਥੇ ਨੂੰ ਛੂੰਹਦੀ ਹੋਈ ਲੰਘ ਗਈ। ਇਸ ਸਾਰੇ ਤਣਾਅ ਪੂਰਨ ਮਾਹੌਲ ਵਿਚ ਜਿਸ ਮਾਨਸਿਕ ਸੰਤੁਲਿਨ, ਧੀਰਜ, ਹੌਂਸਲੇ ਅਤੇ ਦਲੇਰੀ ਨਾਲ ਮਾਤਾ ਗੁਜਰੀ ਜੀ ਨੇ ਗੁਰੂ ਸਾਹਿਬ ਦਾ ਸਾਥ ਦਿੱਤਾ। ਉਹ ਆਪਣੇ ਆਪ ਵਿਚ ਹੀ ਇਕ ਮਿਸਾਲ ਹੈ। ਨਿਸਚੇ ਹੀ ਇਨ੍ਹਾਂ ਸਾਰੇ ਹਾਲਾਤਾਂ ਦੌਰਾਨ ਮਾਤਾ ਨਾਨਕੀ ਜੀ, ਮਾਤਾ ਗੁਜਰੀ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਭਾਣੇ ਵਿਚ ਵਿਚਰਦਿਆਂ ਅਡੋਲ ਚਿਤ ਅਤੇ ਸਹਿਜ ਵਿਚ ਰਹੇ। *"ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ॥"* ਉਨ੍ਹਾਂ ਦੇ ਸਾਹਮਣੇ *"ਤੇਰਾ ਕੀਆ ਮੀਠਾ ਲਾਗੈ॥"* ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਅਤੇ ਉਪਰੰਤ ਪੈਦਾ ਹੋਏ ਹਾਲਾਤ ਅਤੇ ਸਤਿਗੁਰਾਂ ਦਾ ਮਹਾਨ ਉਪਦੇਸ਼, "ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ॥" ਹੀ ਉਨ੍ਹਾਂ ਲਈ ਬਹੁਤ ਵੱਡਾ ਢਾਰਸ ਸਨ। ਅਜੋਕੇ ਸਮੇਂ ਜਦੋਂ ਸਮਾਜ ਵਿਚ ਔਰਤਾਂ ਉੱਤੇ ਹਮਲੇ ਹੋ ਰਹੇ ਹਨ ਅਤੇ ਉਹ ਆਪਣੇ ਆਪ ਨੂੰ ਕਮਜ਼ੋਰ ਸਮਝ ਰਹੀਆਂ ਹਨ ਅਤੇ ਉਨ੍ਹਾਂ ਦੀ ਰੱਖਿਆ ਲਈ ਅਨੇਕ ਪ੍ਰਕਾਰ ਦੇ ਕਾਨੂੰਨ ਬਣਾਏ ਜਾ ਰਹੇ ਹਨ। ਉਸ ਸਮੇਂ ਮਾਤਾ ਗੁਜਰੀ ਜੀ ਵੱਲੋਂ ਦਿਖਾਇਆ ਸਾਹਸ, ਸਬਰ, ਸੰਤੋਖ, ਦਲੇਰੀ ਅਤੇ ਸਹਿਜ ਇਸਤਰੀ ਸਮਾਜ ਲਈ ਰਾਹ ਦਸੇਰਾ ਹੈ। ਆਮ ਵੇਖਿਆ ਗਿਆ ਹੈ ਕਿ ਜੇਕਰ ਘਰ ਦੀ ਗ੍ਰਹਿਣੀ (ਔਰਤ) ਸੁਘੜ, ਸਿਆਣੀ ਤੇ ਸੁਹਿਰਦ ਹੋਵੇ ਤਾਂ ਘਰ ਪਰਵਾਰ ਵਿਚ ਏਕਤਾ, ਸਲੀਕਾ ਅਤੇ ਸੁਖ-ਸ਼ਾਂਤੀ ਬਣੀ ਰਹਿੰਦੀ ਹੈ ਅਤੇ ਉਹ ਘਰ-ਪਰਵਾਰ ਧੰਨ ਹੋ ਜਾਂਦਾ ਹੈ। ਗੁਰਵਾਕ ਹੈ, "ਧੰਨੁ ਸੁ ਗ੍ਰਿਹੁ ਜਿਤੁ ਪ੍ਰਗਟੀ ਆਇ॥ ਜਨ ਨਾਨਕ ਸੁਖੇ ਸੁਖਿ ਵਿਹਾਇ॥"

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ, ਸਮੇਤ ਪਰਵਾਰ, ਸ੍ਰੀ ਅੰਮ੍ਰਿਤਸਰ ਸਾਹਿਬ, ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਨ ਗਏ ਤਾਂ ਸੋਢੀ ਮਿਹਰਬਾਨ ਵੱਲੋਂ ਥਾਪੇ ਪੁਜਾਰੀਆਂ ਨੇ, ਜਿਨ੍ਹਾਂ ਦਾ ਗੁਰੂ-ਘਰ ਉੱਤੇ ਨਜਾਇਜ਼ ਕਬਜ਼ਾ ਸੀ, ਨੇ ਦਰਵਾਜ਼ੇ ਬੰਦ ਕਰ ਦਿੱਤੇ। ਗੁਰੂ ਸਾਹਿਬ ਆਪਣੇ ਕਾਫਲੇ ਸਮੇਤ ਬਾਹਰ ਹੀ ਬੈਠ ਕੇ ਪਰਮੇਸਰ ਦਾ ਸ਼ੁਕਰਾਨਾ ਕਰਕੇ "ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ॥ ਰਸਨਾ ਰਾਮ ਰਸਾਇਨੁ ਪੀਜੈ ॥" ਅਨੁਸਾਰ ਉੱਥੋਂ ਉੱਠ ਕੇ ਲਾਗੇ ਦੇ ਪਿੰਡ ਵੱਲੇ ਜਾ ਬਿਰਾਜੇ। ਜਿੱਥੇ ਉੱਥੋਂ ਦੀਆਂ ਭਾਗਸ਼ਾਲੀ

ਸੁਆਣੀਆਂ ਨੇ ਸਤਿਗੁਰਾਂ, ਉਨ੍ਹਾਂ ਦੇ ਪਰਵਾਰ ਅਤੇ ਸੰਗੀ-ਸਾਥੀਆਂ ਦੀ ਟਹਿਲ ਸੇਵਾ ਕੀਤੀ ਅਤੇ ਸਤਿਗੁਰਾਂ ਨੇ ਪ੍ਰਸੰਨ ਹੋ ਕੇ ਉਨ੍ਹਾਂ ਭਾਗਵੰਤੀਆਂ ਨੂੰ ਇਉਂ ਵਰਦਾਨ ਦੇ ਕੇ ਧੰਨ ਕੀਤਾ, "ਮਾਈਆਂ ਰੱਬ ਰਜਾਈਆਂ। ਭਗਤੀ ਲਾਈਆਂ।" ਉੱਥੋਂ ਸਤਿਗੁਰੂ ਜੀ ਧਰਮ ਪ੍ਰਚਾਰ ਕਰਦੇ ਹੋਏ ਸ੍ਰੀ ਕੀਰਤਪੁਰ ਸਾਹਿਬ ਜਾ ਪਹੁੰਚੇ। ਇੱਥੇ ਵੀ ਸ਼ਰੀਕਾਂ ਨੇ ਗੁਰੂ ਸਾਹਿਬ ਅਤੇ ਗੁਰੂ-ਪਰਵਾਰ ਨੂੰ ਤੰਗ-ਪ੍ਰੇਸ਼ਾਨ ਕਰਨਾ ਅਰੰਭ ਦਿੱਤਾ। ਗੁਰੂ ਸਾਹਿਬ ਸ਼ਰੀਕਾਂ ਵੱਲੋਂ ਖੜੇ ਕੀਤੇ ਜਾ ਰਹੇ ਝਗੜਿਆਂ ਤੇ ਝਮੇਲਿਆਂ ਵਿਚ ਨਹੀਂ ਸਨ ਉਲਝਣਾ ਚਾਹੁੰਦੇ ਕਿਉਂਕਿ ਉਨ੍ਹਾਂ ਉੱਤੇ ਗੁਰੂ-ਘਰ ਅਤੇ ਧਰਮ ਪ੍ਰਚਾਰ ਦੀ ਬਹੁਤ ਵੱਡੀ ਜ਼ਿੰਮੇਵਾਰੀ ਸੀ। ਇਸੇ ਕਾਰਨ ਗੁਰੂ ਸਾਹਿਬ ਨੇ ਕੀਰਤਪੁਰ ਸਾਹਿਬ ਤੋਂ ਥੋੜੀ ਦੂਰ ਮਾਖੋਵਾਲ ਨਗਰ ਦੀ ਜ਼ਮੀਨ ਖਰੀਦ ਕੇ ਆਪਣੀ ਸਤਿਕਾਰਯੋਗ ਮਾਤਾ ਜੀ ਦੇ ਨਾਮ ਉੱਤੇ "ਚੱਕ ਨਾਨਕੀ" ਨਗਰ ਵਸਾਇਆ ਜੋ ਅੱਜਕਲ੍ਹ ਸ੍ਰੀ ਅਨੰਦਪੁਰ ਸਾਹਿਬ ਦੇ ਪਵਿੱਤਰ ਨਾਮ ਨਾਲ ਜਾਣਿਆ ਜਾਂਦਾ ਹੈ ਅਤੇ "ਖਾਲਸਾ ਪੰਥ" ਦੀ ਜਨਮ ਭੂਮੀ ਅਤੇ ਤਖਤ ਸ੍ਰੀ ਕੇਸਗੜ੍ਹ ਸਾਹਿਬ ਕਰਕੇ ਸੰਸਾਰ ਪ੍ਰਸਿੱਧ ਹੈ। ਇੱਥੋਂ ਵੀ ਗੁਰੂ ਜੀ, ਮਾਤਾ ਗੁਜਰੀ ਜੀ, ਹੋਰ ਪਰਵਾਰ ਅਤੇ ਗੁਰਸਿੱਖਾਂ ਸਮੇਤ ਧਰਮ ਪ੍ਰਚਾਰ ਲਈ ਚੱਲ ਪਏ ਅਤੇ ਅਨੇਕਾਂ ਨਗਰਾਂ, ਕਸਬਿਆਂ ਅਤੇ ਸ਼ਹਿਰਾਂ ਵਿਚ ਗੁਰਮਤਿ ਦਾ ਪ੍ਰਚਾਰ ਕਰਦਿਆਂ ਅਤੇ ਭਾਰਤੀਆਂ ਅੰਦਰੋਂ ਮੌਤ ਦਾ ਡਰ ਦੂਰ ਕਰਨ ਅਤੇ "ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥" ਗੈਰਤ, ਗੌਰਵ, ਸਵੈਮਾਣ ਅਤੇ ਅਜ਼ਾਦ ਜ਼ਮੀਰ ਵਾਲਾ ਜੀਵਨ ਜਿਉਣ ਅਤੇ ਆਪਣੇ ਧਰਮ ਵਿਚ ਪਰਪੱਕ ਰਹਿੰਦਿਆਂ "ਗੁਰੁ ਗੁਰੁ ਏਕੋ ਵੇਸ ਅਨੇਕ॥" ਦੂਸਰਿਆਂ ਦੇ ਧਰਮਾਂ ਦਾ ਸਤਿਕਾਰ ਕਰਨ ਦਾ ਉਪਦੇਸ਼ ਕਰਦਿਆਂ ਅੰਤ ਨੂੰ ਪਟਨਾ ਸ਼ਹਿਰ ਵਿਖੇ ਪਹੁੰਚ ਗਏ। ਇੱਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅਤੇ ਮਾਤਾ ਗੁਜਰੀ ਜੀ ਕੁਝ ਸਿੱਖਾਂ ਦੇ ਸਮੇਤ ਠਹਿਰੇ। ਇੱਥੇ ਵੀ ਗੁਰੂ ਸਾਹਿਬ ਪਰਵਾਰ ਨਾਲ ਕੁਝ ਸਮਾਂ ਠਹਿਰੇ ਅਤੇ ਧਰਮ ਪ੍ਰਚਾਰ ਲਈ ਅਸਾਮ ਅਤੇ ਬੰਗਾਲ ਦੀ ਯਾਤਰਾ ਲਈ ਚੱਲ ਪਏ ਅਤੇ ਜਦੋਂ ਗੁਰੂ ਸਾਹਿਬ ਢਾਕਾ ਪਹੁੰਚੇ ਤਾਂ ਇੱਥੇ ਹੀ ਉਨ੍ਹਾਂ ਨੂੰ ਮਾਤਾ ਗੁਜਰੀ ਜੀ ਦੀ ਪਵਿੱਤਰ ਕੁੱਖੋਂ ਬਾਲਕ ਦੇ ਪ੍ਰਕਾਸ਼ ਹੋਣ ਦੀ ਖ਼ਬਰ ਮਿਲੀ ਜਿਸ ਦਾ ਨਾਮ ਗੋਬਿੰਦ ਰਾਏ ਰੱਖਿਆ ਗਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪਟਨਾ ਸ਼ਹਿਰ ਵਿਖੇ ਪ੍ਰਕਾਸ਼ ਧਾਰਿਆ। ਸ੍ਰੀ ਗੁਰੂ ਗੋਬਿੰਦ ਸਿੰਘ ਨੇ ਬਚਿਤ੍ਰ ਨਾਟਕ ਵਿਚ ਇਉਂ ਫੁਰਮਾਇਆ ਹੈ "ਤਹੀ ਪ੍ਰਕਾਸ ਹਮਾਰਾ ਭਯੋ। ਪਟਨਾ ਸਹਰ ਬਿਖੈ ਭਵ ਲਯੋ।" ਮਾਤਾ ਗੁਜਰੀ ਜੀ ਆਪਣੇ ਸੱਸ ਮਾਤਾ ਨਾਨਕੀ ਜੀ ਦੀ ਦੇਖ-ਰੇਖ ਹੇਠ ਇੱਥੇ ਕਾਫੀ ਸਮਾਂ ਠਹਿਰੇ ਅਤੇ ਬਾਲ ਗੋਬਿੰਦ ਰਾਏ ਜੀ ਦੀ ਹਰ ਪ੍ਰਕਾਰ ਸਹੀ ਢੰਗ ਨਾਲ ਪਾਲਣ-ਪੋਸ਼ਣ ਅਤੇ ਸੁਰੱਖਿਆ ਦਾ ਧਿਆਨ ਰੱਖਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੀ ਸਵੈ-ਜੀਵਨੀ ਬਚਿਤ੍ਰ ਨਾਟਕ ਵਿਚ ਇਸ ਦੀ ਪੁਸ਼ਟੀ ਇਉਂ ਕਰਦੇ ਹਨ, "ਭਾਂਤਿ ਭਾਂਤਿ ਦਾਈਅਨਿ ਦੁਲ ਰਾਏ।"

ਗੁਰੂ ਜੀ ਬੰਗਾਲ ਅਤੇ ਅਸਾਮ ਦੀ ਧਰਮ-ਫੇਰੀ ਤੋਂ ਵਾਪਸ ਸ੍ਰੀ ਅਨੰਦਪੁਰ

ਸਾਹਿਬ ਪਹੁੰਚੇ ਅਤੇ ਇੱਥੇ ਹੀ ਮਾਤਾ ਗੁਜਰੀ ਜੀ, ਬਾਲ ਗੋਬਿੰਦ ਰਾਏ ਜੀ, ਸਮੇਤ ਬਾਕੀ ਸਿੱਖਾਂ ਦੇ, ਨੂੰ ਵੀ ਸ੍ਰੀ ਅਨੰਦਪੁਰ ਸਾਹਿਬ ਸੱਦ ਲਿਆ। ਰਸਤੇ ਵਿਚ ਆਉਂਦੇ ਹੋਏ ਗੁਰੂ ਜੀ ਦੇ ਆਦੇਸ਼ ਅਨੁਸਾਰ ਮਾਤਾ ਜੀ ਕਾਫਲੇ ਸਮੇਤ ਆਪਣੇ ਪੇਕਿਆਂ ਦੇ ਪੁਰਾਣੇ ਨਗਰ ਲਖਨੌਰ ਪੁੱਜੇ ਜਿੱਥੇ ਉਹ ਤਕਰੀਬਨ ਛੇ ਮਹੀਨੇ ਠਹਿਰੇ। ਇੱਥੇ ਹੀ ਜ਼ਿਲ੍ਹਾ ਪਟਿਆਲਾ ਦੇ ਕਸਬਾ ਘੜਾਮ ਦੇ ਪੀਰ ਭੀਖਨ ਸ਼ਾਹ ਅਤੇ ਇਕ ਹੋਰ ਮੁਸਲਾਮਨ ਪੀਰ ਆਰਿਫ ਖਾਨ ਨੇ ਮਾਤਾ ਜੀ ਨਾਲ ਸਤਿਕਾਰ ਵਜੋਂ ਮੁਲਾਕਾਤ ਕੀਤੀ ਅਤੇ ਬਾਲ ਗੋਬਿੰਦ ਰਾਏ ਦੇ ਦਰਸ਼ਨ ਕਰਕੇ ਨਿਹਾਲ ਹੋਏ ਅਤੇ ਬਾਲ ਗੋਬਿੰਦ ਰਾਏ ਜੀ ਬਾਰੇ ਭਵਿੱਖ ਬਾਣੀ ਕੀਤੀ। ਇਸ ਪਿੰਡ ਦੇ ਖੂਹ ਦਾ ਪਾਣੀ ਖਾਰਾ ਸੀ, ਜੋ ਪੀਣ ਯੋਗ ਨਹੀਂ ਸੀ, ਮਾਤਾ ਜੀ ਨੇ ਉੱਥੇ ਇਕ ਨਵਾਂ ਖੂਹ ਲਗਵਾਇਆ ਜਿਸ ਦਾ ਜਲ ਅੰਮ੍ਰਿਤ ਵਰਗਾ ਮਿੱਠਾ ਸੀ ਅਤੇ ਇਹ ਖੂਹ ਅੱਜ ਵੀ ਮੌਜੂਦ ਹੈ ਜਿਸ ਨੂੰ ਮਾਤਾ (ਗੁਜਰੀ) ਜੀ ਦਾ ਖੂਹ ਕਰਕੇ ਜਾਣਿਆ ਜਾਂਦਾ ਹੈ। ਉਨ੍ਹਾਂ ਦਿਨਾਂ ਵਿਚ ਖੂਹ ਲਗਵਾਉਣਾ ਸਭ ਤੋਂ ਵੱਡਾ ਪਰਉਪਕਾਰ ਵਾਲਾ ਕਾਰਜ ਸਮਝਿਆ ਜਾਂਦਾ ਸੀ। ਜਿਸ ਹਵੇਲੀ ਵਿਚ ਆਪਣੇ ਭਰਾ ਮੇਹਰ ਚੰਦ ਦੇ ਗ੍ਰਿਹਿ ਠਹਿਰੇ ਸਨ ਉੱਥੇ ਮਾਤਾ ਜੀ ਅਤੇ ਬਾਲ ਗੋਬਿੰਦ ਰਾਏ ਜੀ ਦੀ ਆਮਦ ਦੀ ਸਦੀਵੀ ਯਾਦਗਾਰ ਕਾਇਮ ਰੱਖਣ ਹਿੱਤ ਇਕ ਸ਼ਾਨਦਾਰ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ ਜਿੱਥੇ ਹਰ ਸਾਲ ਲੱਖਾਂ ਸੰਗਤਾਂ ਆਪਣੀ ਸ਼ਰਧਾ ਅਤੇ ਸਤਿਕਾਰ ਭੇਟ ਕਰ ਕੇ ਨਿਹਾਲ ਹੁੰਦੀਆਂ ਹਨ।

ਇੱਥੋਂ ਚੱਲ ਕੇ ਲੰਮਾ ਪੈਂਡਾ ਮਾਰਦਿਆਂ ਮਾਤਾ ਜੀ ਕਾਫਲੇ ਸਮੇਤ ਸ੍ਰੀ ਅਨੰਦਪੁਰ ਸਾਹਿਬ ਪੁੱਜ ਗਏ। ਹੁਣ ਸ੍ਰੀ ਅਨੰਦਪੁਰ ਸਾਹਿਬ ਦੀਆਂ ਰੌਣਕਾਂ ਦਿਨੋਂ-ਦਿਨ ਵਧਦੀਆਂ ਜਾ ਰਹੀਆਂ ਸਨ ਅਤੇ ਸੰਗਤਾਂ ਬਾਲ ਗੋਬਿੰਦ ਰਾਏ ਦੇ ਅਚੰਭਿਤ ਕਰਨ ਵਾਲੇ ਵਿਹਾਰ (ਚੋਜ਼) ਵੇਖ ਕੇ ਹੈਰਾਨ ਹੋ ਰਹੀਆਂ ਸਨ। ਮਾਤਾ ਜੀ ਹੁਣ ਬਾਲ ਗੋਬਿੰਦ ਰਾਏ ਦੀ ਸੁਰੱਖਿਆ, ਪਾਲਣ-ਪੋਸ਼ਣ ਅਤੇ ਅਨੇਕ ਪ੍ਰਕਾਰੀ ਸਿੱਖਿਆ ਦਾ ਪੂਰਾ ਧਿਆਨ ਰੱਖਦੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਚਿਤ੍ਰ ਨਾਟਕ ਵਿਚ ਇਉਂ ਪੁਸ਼ਟੀ ਕਰਦੇ ਹਨ। "ਕੀਨੀ ਅਨਿਕ ਭਾਂਤਿ ਤਨ ਰੱਛਾ। ਦੀਨੀ ਭਾਂਤਿ ਭਾਂਤਿ ਕੀ ਸਿੱਛਾ"॥

ਮਾਤਾ ਗੁਜਰੀ ਜੀ ਅਤੀ ਸੂਝਵਾਨ, ਸਿਦਕਵਾਨ ਤੇ ਸੰਵੇਦਨਸ਼ੀਲ ਸਨ ਉਨ੍ਹਾਂ ਨੇ ਸਮੇਂ ਦੇ ਸਾਰੇ ਹਾਲਾਤ ਅਤੇ ਭਵਿੱਖ ਨੂੰ ਮੁੱਖ ਰੱਖਦਿਆਂ ਸ੍ਰੀ ਗੁਰੂ ਤੇਗ ਬਹਾਦਰ ਜੀ ਨਾਲ ਸਲਾਹ-ਮਸ਼ਵਰੇ ਉਪਰੰਤ ਆਪਣੇ ਸਪੁੱਤਰ ਬਾਲ ਗੋਬਿੰਦ ਰਾਏ ਨੂੰ ਧਾਰਮਿਕ ਵਿੱਦਿਆ ਦੇ ਨਾਲ-ਨਾਲ, ਗੁਰਮੁਖੀ, ਫ਼ਾਰਸੀ, ਘੋੜ-ਸਵਾਰੀ, ਸ਼ਸਤਰ ਵਿੱਦਿਆ ਅਤੇ ਯੁੱਧ ਵਿੱਦਿਆ ਦਿਵਾਈ। ਮਾਤਾ ਗੁਜਰੀ ਜੀ ਦੇ ਇਸ ਮਹਾਨ ਯੋਗਦਾਨ ਦਾ ਨਤੀਜਾ ਹੀ ਸੀ ਕਿ ਸਮਾਂ ਆਉਣ ਉੱਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਸਾਰ ਦੇ ਸਾਹਮਣੇ ਇਕ ਸ਼ਾਨਦਾਰ, ਨਿਰਾਲਾ ਅਤੇ ਅਤਿ ਗੌਰਵਮਈ ਇਤਿਹਾਸ ਸਿਰਜਿਆ। ਉਹ ਜਿੱਥੇ ਆਪ ਇਕ ਉੱਚ ਕੋਟੀ ਦੇ ਵਿਦਵਾਨ ਸਾਹਿਤਕਾਰ, ਕਵੀ, ਸੰਗੀਤ ਦੇ

ਰਸੀਏ ਸਨ ਉੱਥੇ ਵਿਦਵਾਨਾਂ ਦੇ ਬੜੇ ਵੱਡੇ ਕਦਰਦਾਨ ਸਨ ਅਤੇ ਇਕ ਲਾਸਾਨੀ ਜਰਨੈਲ ਅਤੇ ਯੁੱਧ ਨੀਤੀ ਵਿਚ ਨਿਪੁੰਨ ਸਨ। ਸ਼ਸਤਰ ਤੇ ਸ਼ਾਸਤਰ ਦੋਵੇਂ ਉਨ੍ਹਾਂ ਦੇ ਜੀਵਨ ਦੇ ਮਹੱਤਵਪੂਰਨ ਅੰਗ ਸਨ। ਉਨ੍ਹਾਂ ਦੇ ਦਰਬਾਰ ਵਿਚ ਸਮੇਂ ਦੇ ਉੱਚ ਕੋਟੀ ਦੇ ੫੨ ਵਿਦਵਾਨ ਕਵੀ ਸਨ। ਅਸਲ ਵਿਚ ਬੱਚਾ ਜਿਹੋ-ਜਿਹੇ ਸੰਸਕਾਰ ਆਪਣੀ ਮਾਤਾ ਦੇ ਗਰਭ, ਗੋਦ ਅਤੇ ਪਾਲਣ-ਪੋਸ਼ਣ ਸਮੇਂ ਗ੍ਰਹਿਣ ਕਰਦਾ ਹੈ, ਉਹ ਸੰਸਕਾਰ ਹੀ ਉਸ ਬਾਲਕ ਦਾ ਭਵਿੱਖਤ ਵਰਤਾਰਾ ਤਹਿ ਕਰਦੇ ਹਨ। ਮਾਤਾ ਗੁਜਰੀ ਜੀ ਦੀ ਸੰਸਾਰ ਨੂੰ ਇਹ ਇਕ ਮਹਾਨ ਦੇਣ ਸੀ। ਉਹ ਸੰਸਾਰ ਸਾਹਮਣੇ ਇਕ ਵਿਲੱਖਣ ਅਤੇ ਅਜ਼ੀਮ ਮਾਤਾ ਹੋ ਨਿਬੜੇ। ਮਾਤਾ ਗੁਜਰੀ ਜੀ ਦਾ ਇਹ ਯੋਗਦਾਨ ਹਰ ਸਮੇਂ ਦੀਆਂ ਮਾਤਾਵਾਂ ਲਈ ਇਕ ਰੋਸ਼ਨ ਮੀਨਾਰ ਹੈ, ਪ੍ਰੇਰਨਾਦਾਇਕ ਹੈ।

ਸ੍ਰੀ ਗੁਰੂ ਤੇਗ ਬਹਾਦਰ ਪਾਤਸ਼ਾਹ ਕਸ਼ਮੀਰੀ ਪੰਡਤਾਂ ਦੀ ਬੇਨਤੀ ਮੰਨਦਿਆਂ ਅਤੇ ਬਾਲ ਗੋਬਿੰਦ ਰਾਏ ਵੱਲੋਂ ਦਿੱਤੀ ਦਲੇਰਾਨਾ ਸਲਾਹ ਨੂੰ ਮੁੱਖ ਰੱਖਦਿਆਂ ਹਿੰਦੂ ਧਰਮ ਦੀ ਰੱਖਿਆ ਕਰਨ ਹਿੱਤ ਆਪਣਾ ਬਲੀਦਾਨ ਦੇਣ ਲਈ ਦਿੱਲੀ ਵੱਲ ਨੂੰ ਚੱਲ ਪਏ। ਗੁਰਮਤਿ ਸਿਧਾਂਤ ਕਿਸੇ ਵੀ ਵੱਡੀ ਤੋਂ ਵੱਡੀ ਸ਼ਕਤੀ ਨੂੰ ਕਿਸੇ ਦਾ ਵੀ ਤਲਵਾਰ ਦੀ ਨੋਕ, ਜਬਰ-ਜ਼ੁਲਮ ਜਾਂ ਲੋਭ-ਲਾਲਚ ਦੁਆਰਾ ਜਬਰੀ ਧਰਮ ਤਬਦੀਲ ਕਰਨ/ ਕਰਾਉਣ ਦੇ ਸਖਤ ਵਿਰੁੱਧ ਹੈ। ਗੁਰਮਤਿ ਫ਼ਲਸਫ਼ਾ ਤਾਂ ਧਾਰਮਿਕ ਅਜ਼ਾਦੀ ਅਤੇ ਜ਼ਮੀਰ ਦੀ ਅਜ਼ਾਦੀ ਦਾ ਜਾਮਨ ਹੈ। ਗੁਰਮਤਿ ਕਿਸੇ ਤੋਂ ਡਰਨ ਜਾਂ ਕਿਸੇ ਨੂੰ ਡਰਾਉਣ ਦੇ ਵਿਰੁੱਧ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਇਸ ਸਿਧਾਂਤ ਨੂੰ ਇਉਂ ਸਪੱਸ਼ਟ ਕੀਤਾ ਹੈ, "ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥ ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥" ਹੁਣ ਮਾਤਾ ਗੁਜਰੀ ਜੀ ਸਾਹਮਣੇ ਭਾਰੀ ਚੁਣੌਤੀਆਂ ਦਾ ਸਮਾਂ ਸੀ। ਉਹ ਜਾਣਦੇ ਸਨ ਕਿ ਉਨ੍ਹਾਂ ਦੇ ਸਤਿਕਾਰਯੋਗ ਪਤੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸਦਾ ਲਈ ਉਨ੍ਹਾਂ ਨੂੰ ਵਿਛੋੜਾ ਦੇ ਕੇ ਸ਼ਹੀਦੀ ਪਾਉਣ ਲਈ ਜਾ ਰਹੇ ਸਨ। ਸ਼ਾਇਦ ਹੀ ਕਿਸੇ ਹੋਰ ਔਰਤ ਵਿਚ ਏਡਾ ਵੱਡਾ ਜ਼ੇਰਾ ਅਤੇ ਹੌਂਸਲਾ ਹੋਵੇ ਕਿ ਉਹ ਸਹਿਜ ਅਵਸਥਾ ਵਿਚ ਅਡੋਲ ਵਿਚਰ ਸਕੀ ਹੋਵੇ। ਪਰੰਤੂ ਧੰਨ ਸੀ ਮਾਤਾ ਗੁਜਰੀ ਜੀ ਜਿਨ੍ਹਾਂ ਨੇ ਇਸ ਵਿਛੋੜੇ ਨੂੰ ਝੱਲਿਆ ਹੀ ਨਹੀਂ ਸਗੋਂ ਗੁਰੂ ਜੀ ਦੀ ਗੈਰ-ਹਾਜ਼ਰੀ ਵਿਚ ਗੁਰੂ-ਪਰਵਾਰ ਅਤੇ ਗੁਰੂ-ਘਰ ਦੀਆਂ ਸਾਰੀਆਂ ਜਿੰਮੇਵਾਰੀਆਂ ਬਾਖੂਬੀ ਨਿਭਾਈਆਂ ਅਤੇ ਬਾਲ ਗੋਬਿੰਦ ਰਾਏ ਨੂੰ ਭਵਿੱਖ ਦੇ ਹਾਲਾਤ ਦਾ ਦ੍ਰਿੜ੍ਹ ਸੰਕਲਪ ਹੋ ਕੇ ਟਾਕਰਾ ਕਰਨ ਯੋਗ ਬਣਾਉਣ ਹਿੱਤ ਆਪਣੀ ਦੂਰ-ਦ੍ਰਿਸ਼ਟੀ ਅਤੇ ਗਹਿਰ ਗੰਭੀਰ ਸੂਝ ਨਾਲ ਹਰ ਪੱਖੋਂ ਤਿਆਰ ਬਰ ਤਿਆਰ ਕੀਤਾ। ਮਾਤਾ ਆਪਣੇ ਬੱਚੇ ਨੂੰ ਮਿੱਟੀ ਦਾ ਤੋਦਾ ਵੀ ਬਣਾ ਸਕਦੀ ਹੈ ਅਤੇ ਉਹ ਆਪਣੇ ਬੱਚੇ ਨੂੰ ਸੋਨਾ ਵੀ। ਭੇਡ-ਬੱਕਰੀ ਵਰਗਾ ਕਮਜ਼ੋਰ ਤੇ ਨਿਤਾਣਾ ਵੀ ਅਤੇ ਬੱਬਰ ਸ਼ੇਰ ਵਰਗਾ ਵਿਲੱਖਣ ਸੂਰਮਾ ਵੀ। ਬੱਚੇ ਦੀ ਸ਼ਖ਼ਸੀਅਤ ਦੀ ਘਾੜਤ ਘੜਨ ਵਿਚ ਸਭ ਤੋਂ ਵੱਧ ਯੋਗਦਾਨ

ਉਸ ਦੀ ਮਾਤਾ ਦਾ ਹੀ ਹੁੰਦਾ ਹੈ।

ਅੰਤ ਉਹ ਸਮਾਂ ਵੀ ਆਇਆ ਜੋ ਦੁਨੀਆ ਦੀ ਹਰ ਔਰਤ ਨੂੰ ਧੁਰੋਂ ਹੀ ਹਿਲਾ ਕੇ ਰੱਖ ਦਿੰਦਾ ਹੈ ਅਤੇ ਉਹ ਚਿਲਾ-ਚਿਲਾ ਕੇ ਆਪਣਾ ਆਪ ਗੁਆ ਦਿੰਦੀ ਹੈ। ਇਹ ਹੁੰਦਾ ਹੈ ਉਸ ਦੇ ਜੀਵਨ ਸਾਥੀ ਪਤੀ ਦਾ ਸਦੀਵੀ ਵਿਛੋੜਾ, ਪਰੰਤੂ ਮਾਤਾ ਜੀ ਨੂੰ ਜਦੋਂ ੧੧ ਨਵੰਬਰ, ੧੬੭੫ ਈ: ਨੂੰ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਉਪਰੰਤ ਉਨ੍ਹਾਂ ਦੇ ਪਵਿੱਤਰ ਸੀਸ ਨੂੰ ਭਾਈ ਜੈਤਾ ਜੀ ਵੱਲੋਂ ਕੀਰਤਪੁਰ ਸਾਹਿਬ ਲੈ ਕੇ ਆਉਣ ਦੀ ਖ਼ਬਰ ਪੁੱਜੀ ਤਾਂ ਮਾਤਾ ਜੀ ਪੂਰੇ ਸਹਿਜ, ਸਿਦਕ ਅਤੇ ਗੁਰੂ ਕੇ ਭਾਣੇ ਵਿਚ ਦ੍ਰਿੜ੍ਹ ਅਤੇ ਅਡੋਲ ਰਹੇ ਅਤੇ ਅਕਾਲ ਪੁਰਖ ਦੇ ਭਾਣੇ ਨੂੰ ਮਿੱਠਾ ਕਰ ਕੇ ਮੰਨਦਿਆਂ ਬਾਲ ਗੋਬਿੰਦ ਰਾਏ ਅਤੇ ਹੋਰ ਸਿੱਖਾਂ-ਸੇਵਕਾਂ ਨੇ ਪੂਰੀ ਸ਼ਰਧਾ ਅਤੇ ਸਤਿਕਾਰ ਨਾਲ ਗੁਰੂ ਜੀ ਦੇ ਸੀਸ ਨੂੰ ਪ੍ਰਾਪਤ ਕੀਤਾ। ਮਾਤਾ ਗੁਜਰੀ ਜੀ ਲਈ ਇਹ ਕਿਹੋ ਜਿਹਾ ਭਿਅੰਕਰ ਸਮਾਂ ਸੀ, ਸਤਿਕਾਰਯੋਗ ਪਤੀ ਦਾ ਸਦੀਵੀ ਵਿਛੋੜਾ ਅਤੇ ਕੇਵਲ ਸੀਸ ਦੀ ਪ੍ਰਾਪਤੀ ਹੋਈ, ਸ਼ਾਇਦ ਹੀ ਦੁਨੀਆ ਦੀ ਕਿਸੇ ਹੋਰ ਔਰਤ ਨੂੰ ਅਜਿਹਾ ਭਿਆਨਕ ਸਦਮਾ ਝੱਲਣਾ ਪਿਆ ਹੋਵੇ। ਕਿਧਰੇ ਮਿਸਾਲ ਨਹੀਂ ਮਿਲਦੀ। ਉੱਥੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਪਵਿੱਤਰ ਸੀਸ ਨੂੰ ਬੜੇ ਸਹਿਜ ਅਤੇ ਸਤਿਕਾਰ ਨਾਲ ਸ੍ਰੀ ਅਨੰਦਪੁਰ ਸਾਹਿਬ ਲਿਆ ਕੇ ਪੂਰੀ ਗੁਰ ਮਰਯਾਦਾ ਨਾਲ ਸਸਕਾਰ ਕੀਤਾ ਜਿੱਥੇ ਹੁਣ ਗੁਰਦੁਆਰਾ ਸੀਸ ਗੰਜ ਸਾਹਿਬ ਸੁਸ਼ੋਭਿਤ ਹੈ। ਗੁਰੂ ਸਾਹਿਬ ਦੀ ਪਵਿੱਤਰ ਦੇਹ ਦਾ ਸਸਕਾਰ ਭਾਈ ਲੱਖੀ ਸ਼ਾਹ ਵਣਜਾਰਾ ਵੱਲੋਂ ਦਿੱਲੀ ਵਿਖੇ ਆਪਣੇ ਘਰ ਨੂੰ ਅਗਨ ਭੇਟ ਕਰ ਕੇ ਕੀਤਾ ਗਿਆ ਜਿੱਥੇ ਅੱਜਕਲ੍ਹ ਗੁਰਦੁਆਰਾ ਰਕਾਬ ਗੰਜ ਸਾਹਿਬ ਸੁਸ਼ੋਭਿਤ ਹੈ।

ਮਾਤਾ ਗੁਜਰੀ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਤਿੰਨੋਂ ਅਨੰਦ ਕਾਰਜ ਮਾਤਾ ਜੀਤੋ ਜੀ, ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਨਾਲ ਪੂਰੀ ਗੁਰ ਮਰਯਾਦਾ ਨਾਲ ਕਰਵਾਏ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਉਪਰੰਤ ਉਨ੍ਹਾਂ ਦੇ ਆਦੇਸ਼ ਅਨੁਸਾਰ ਗੋਬਿੰਦ ਰਾਏ ਜੀ ਨੂੰ ੯ ਸਾਲ ਦੀ ਬਾਲ ਅਵਸਥਾ ਵਿਚ ਗੁਰਤਾਗੱਦੀ ਉੱਤੇ ਰਵਾਇਤ ਅਨੁਸਾਰ ਸੁਸ਼ੋਭਿਤ ਕਰਵਾਇਆ ਅਤੇ ਹੁਣ ਮਾਤਾ ਗੁਜਰੀ ਜੀ ਉੱਤੇ ਹੋਰ ਢੇਰ ਸਾਰੀਆਂ ਜ਼ਿੰਮੇਵਾਰੀਆਂ ਆ ਪਈਆਂ ਸਨ ਜੋ ਉਨ੍ਹਾਂ ਨੇ ਬੜੀ ਨਿਪੁੰਨਤਾ ਨਾਲ ਨਿਭਾਈਆਂ ਅਤੇ ੧੬੯੯ ਈ: ਦੀ ਵੈਸਾਖੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ "ਖਾਲਸਾ ਪੰਥ" ਦੀ ਸਾਜਨਾ ਕਰਨ ਦੇ ਮਹਾਨ ਅਤੇ ਅਲੌਕਿਕ ਕਾਰਜ ਵਿਚ ਮਾਤਾ ਗੁਜਰੀ ਜੀ ਦਾ ਅਹਿਮ ਯੋਗਦਾਨ ਸੀ। ਸੱਚਮੁੱਚ ਹੀ ਮਾਤਾ ਦੀ ਅਸੀਸ, ਆਸ਼ੀਰਵਾਦ ਅਤੇ ਸਰਗਰਮ ਸਹਿਯੋਗ ਪੁੱਤਰ ਨੂੰ ਆਪਣੇ ਮਿਸ਼ਨ ਵਿਚ ਸਫਲ ਹੋਣ ਵਿਚ ਰੱਬੀ ਰੂਪ ਹੋ ਕੇ ਹੀ ਸਹਾਈ ਹੁੰਦਾ ਹੈ।

੧੭੦੦ ਈ: ਦੇ ਅਰੰਭ ਵਿਚ ਮਾਤਾ ਜੀਤੋ ਜੀ ਦੇ ਅਕਾਲ ਚਲਾਣੇ ਉਪਰੰਤ ਉਨ੍ਹਾਂ ਦੇ ਸਪੁੱਤਰਾਂ ਬਾਬਾ ਜੁਝਾਰ ਸਿੰਘ, ਬਾਬਾ ਜੋਰਾਵਰ ਸਿੰਘ ਅਤੇ ਬਾਬਾ ਫਤਿਹ

ਸਿੰਘ ਦੇ ਪਾਲਣ-ਪੋਸ਼ਣ ਦੀ ਜ਼ਿੰਮੇਵਾਰੀ ਹੁਣ "ਦਾਦੀ ਮਾਂ" ਮਾਤਾ ਗੁਜਰੀ ਜੀ ਉੱਤੇ ਆ ਪਈ ਸੀ। ਮਾਤਾ ਗੁਜਰੀ ਜੀ ਨੇ ਆਪਣੇ ਪੋਤਰਿਆਂ ਨੂੰ ਵੀ ਆਪਣੇ ਸਪੁੱਤਰ ਦੀ ਤਰ੍ਹਾਂ ਭਵਿੱਖ ਦੀਆਂ ਚੁਣੌਤੀਆਂ ਦਾ ਸਾਹਮਣਾ ਕਰਨ ਯੋਗ ਬਣਾਇਆ। ਮਾਤਾ ਸਾਹਿਬ ਕੌਰ ਦੇ ਅਨੰਦ ਕਾਰਜ ਉਪਰੰਤ ਉਨ੍ਹਾਂ ਨੂੰ ਇਕ ਮਿਸਾਲੀ ਸੱਸ-ਮਾਤਾ ਵਾਲਾ ਪਿਆਰ ਤੇ ਸਤਿਕਾਰ ਦੇਣਾ ਇਕ ਹੋਰ ਵੀ ਜ਼ਿੰਮੇਵਾਰੀ ਸੀ ਜੋ ਉਨ੍ਹਾਂ ਬੜੀ ਯੋਗਤਾ ਨਾਲ ਨਿਭਾਈ। ਬੜੇ ਮਾਣ ਵਾਲੀ ਗੱਲ ਹੈ ਕਿ ਮਾਤਾ ਜੀ ਦੀਆਂ ਜਿਉਂ-ਜਿਉਂ ਜ਼ਿੰਮੇਵਾਰੀਆਂ ਵਿਚ ਵਾਧਾ ਹੁੰਦਾ ਗਿਆ ਉਹ ਉਤਨੇ ਹੀ ਦਲੇਰੀ, ਸੂਝ-ਬੂਝ, ਦ੍ਰਿੜ੍ਹਤਾ ਅਤੇ ਸਿਦਕਦਿਲੀ ਨਾਲ ਉਨ੍ਹਾਂ ਨੂੰ ਨਿਭਾਉਂਦੇ ਗਏ। ਹਰ ਚੁਣੌਤੀ ਅਤੇ ਹਰ ਨਵਾਂ ਸੰਕਟ ਮਾਤਾ ਗੁਜਰੀ ਨੂੰ ਹੋਰ ਦਲੇਰੀ, ਮਜ਼ਬੂਤੀ ਅਤੇ ਆਤਮਿਕ ਬਲ ਪ੍ਰਦਾਨ ਕਰਦੇ ਰਹੇ ਅਤੇ ਸਾਰੀਆਂ ਚੁਣੌਤੀਆਂ ਅਤੇ ਗੰਭੀਰ ਸੰਕਟਾਂ ਦਾ ਮੁਕਾਬਲਾ ਪੂਰੀ ਸਾਬਤ ਕਦਮੀ ਅਤੇ ਬੁਲੰਦ ਹੌਂਸਲੇ ਨਾਲ ਕਰਦੇ ਰਹੇ।

ਇਕ ਵਾਰ ਫਿਰ ਅਤੀ ਕਠਿਨ ਸਮਾਂ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ ਉੱਤੇ ਆਇਆ ਜਦੋਂ ਬਾਈਧਾਰ ਦੇ ਰਾਜਿਆਂ ਅਤੇ ਮੁਗ਼ਲੀਆ ਸਲਤਨਤ ਦੀਆਂ ਫੌਜਾਂ ਨੇ ਇਕ ਸਾਂਝੀ ਕਮਾਨ ਹੇਠ ਸ੍ਰੀ ਅਨੰਦਪੁਰ ਸਾਹਿਬ ਨੂੰ ਘੇਰਾ ਪਾ ਲਿਆ। ਲੰਮਾ ਸਮਾਂ ਜੰਗ ਚੱਲਦਾ ਰਿਹਾ ਅਤੇ ਘੇਰੇ ਵਿਚ ਆਉਣ ਉਪਰੰਤ ਸ੍ਰੀ ਅਨੰਦਗੜ੍ਹ ਕਿਲ੍ਹੇ ਅੰਦਰ ਅਨੇਕ ਪ੍ਰਕਾਰੀ ਤੰਗੀਆਂ-ਤੁਰਸ਼ੀਆਂ ਦਾ ਸਮਾਂ, ਛੋਟੇ ਬਾਲਾਂ ਦੀ ਸਾਂਭ-ਸੰਭਾਲ ਅਤੇ ਸਿੰਘਾਂ ਦੇ ਹੌਂਸਲੇ ਬੁਲੰਦ ਰੱਖਣ ਵਿਚ ਮਾਤਾ ਜੀ ਨੇ ਇਕ ਬਹੁਤ ਵੱਡੀ ਭੂਮਿਕਾ ਨਿਭਾਈ। ੪੦ ਸਿੰਘਾਂ ਦੇ "ਬੇਦਾਵਾ" ਦੇ ਕੇ ਕਿਲ੍ਹੇ ਨੂੰ ਛੱਡਣ ਸਮੇਂ ਇਹ ਸਮੱਸਿਆ ਹੋਰ ਵੀ ਗੰਭੀਰ ਹੋ ਗਈ ਸੀ ਪਰੰਤੂ ਮਾਤਾ ਜੀ ਸਾਰੇ ਬਿਖੜੇ ਹਾਲਾਤ ਵਿਚ ਵੀ ਪੂਰੇ ਦ੍ਰਿੜ੍ਹ ਅਤੇ ਅਡੋਲ ਰਹੇ। ਬਾਈਧਾਰ ਦੇ ਰਾਜਿਆਂ ਅਤੇ ਮੁਗ਼ਲੀਆ ਫੌਜਾਂ ਦੇ ਮੁਖੀਆਂ ਵੱਲੋਂ ਸਹੁੰਆਂ ਖਾਣ ਉਪਰੰਤ ਕਿਲ੍ਹਾ ਛੱਡਿਆ ਤਾਂ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫਤਿਹ ਸਿੰਘ ਜੀ ਮਾਤਾ ਜੀ ਦੀ ਦੇਖ-ਰੇਖ ਹੇਠ ਉਨ੍ਹਾਂ ਨਾਲ ਸਨ। ਸ੍ਰੀ ਅਨੰਦਪੁਰ ਸਾਹਿਬ ਤੋਂ ਥੋੜੀ ਦੂਰ ਜਾ ਕੇ ਬਾਈਧਾਰ ਦੇ ਰਾਜਿਆਂ ਅਤੇ ਮੁਗ਼ਲ ਫੌਜਾਂ ਦੇ ਮੁਖੀਆਂ ਵੱਲੋਂ ਕਸਮਾਂ ਤੋੜ ਕੇ ਅਤੇ ਘੋਰ ਵਿਸ਼ਵਾਸਘਾਤ ਕਰ ਕੇ ਗੁਰੂਕਿਆਂ ਉੱਤੇ ਜਬਰਦਸਤ ਹਮਲਾ ਕਰ ਦਿੱਤਾ ਅਤੇ ਨਤੀਜੇ ਵਜੋਂ ਸਿਰਸਾ ਦਰਿਆ ਦੇ ਕਿਨਾਰੇ ਘਮਸਾਨ ਦਾ ਯੁੱਧ ਹੋਇਆ ਜਿੱਥੇ ਸਿੰਘਾਂ ਦੀਆਂ ਬਹੁਤ ਸਾਰੀਆਂ ਸ਼ਹੀਦੀਆਂ ਵੀ ਹੋਈਆਂ ਅਤੇ ਇੱਥੇ ਹੀ ਗੁਰੂ-ਪਰਵਾਰ ਆਪਸ ਵਿਚ ਤਿੰਨ ਹਿੱਸਿਆਂ ਵਿਚ ਵਿੱਛੜ ਗਿਆ। ਜਿੱਥੇ ਅੱਜਕਲ੍ਹ ਗੁਰਦੁਆਰਾ "ਪਰਿਵਾਰ ਵਿਛੋੜਾ" ਸਾਹਿਬ ਉਸ ਯਾਦ ਨੂੰ ਸੰਭਾਲੇ ਹੋਏ ਸੁਸ਼ੋਭਿਤ ਹੈ।

ਮਾਤਾ ਗੁਜਰੀ ਜੀ ਆਪਣੇ ਸਪੁੱਤਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਆਪਣੇ ਵੱਡੇ ਪੋਤਰਿਆਂ ਬਾਬਾ ਅਜੀਤ ਸਿੰਘ ਜੀ, ਬਾਬਾ ਜੁਝਾਰ ਸਿੰਘ ਜੀ, ਜਿਨ੍ਹਾਂ ਨੂੰ ਉਨ੍ਹਾਂ ਬਹੁਤ

ਚਾਵਾਂ, ਲਾਡਾਂ ਅਤੇ ਰੀਝਾਂ ਨਾਲ ਪਾਲਿਆ ਅਤੇ ਭਾਂਤ-ਭਾਂਤ ਦੀਆਂ ਸੇਵਾ, ਸਿਮਰਨ, ਤਿਆਗ, ਕੁਰਬਾਨੀ, ਸੰਜਮ ਅਤੇ ਸਬਰ ਸੰਤੋਖ ਵਾਲੇ ਉੱਚੇ-ਸੁੱਚੇ ਆਚਰਣ ਅਤੇ ਧਰਮ ਵਿਚ ਦ੍ਰਿੜ੍ਹ ਸੰਕਲਪ ਰਹਿਣ ਅਤੇ ਅਕਾਲ ਪੁਰਖ ਦੇ ਭਾਣੇ ਦੇ ਦ੍ਰਿੜ੍ਹ ਵਿਸ਼ਵਾਸੀ ਅਤੇ ਸਹਿਣਸ਼ੀਲਤਾ ਦਾ ਸਬਕ ਦਿੱਤਾ, ਆਦਿ ਅਤੀ ਮਹੱਤਵਪੂਰਨ ਸਿੱਖਿਆਵਾਂ ਦਿੱਤੀਆਂ ਅਤੇ ਉਨ੍ਹਾਂ ਦੀਆਂ ਸ਼ਖ਼ਸੀਅਤਾਂ ਦੀ ਸਰਬਪੱਖੀ ਉਸਾਰੀ ਕੀਤੀ ਮਾਤਾ ਗੁਜਰੀ ਜੀ ਨਾਲੋਂ ਵਿੱਛੜ ਗਏ। ਆਪਣੀਆਂ ਅਤਿ ਸੁਹਿਰਦ ਅਤੇ ਸੁਚੱਜੀਆਂ ਅਤੇ ਸੇਵਾ ਤੇ ਸਿਮਰਨ ਦੀਆਂ ਪੁੰਜ ਨੂੰਹਾਂ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਅਤੇ ਉਨ੍ਹਾਂ ਸਮੂਹ ਗੁਰਸਿੱਖਾਂ, ਜਿਨ੍ਹਾਂ ਨੂੰ ਉਹ ਆਪਣੇ ਪੁੱਤਰ, ਪੋਤਰਿਆਂ ਅਤੇ ਭਰਾਵਾਂ ਵਰਗੇ "ਖਾਲਸਾ ਪੰਥ" ਦੇ ਵੱਡੇ ਪਰਵਾਰ ਦੇ ਜੀਆਂ ਵਾਂਗ ਪਿਆਰ ਕਰਦੇ ਸਨ, ਤੋਂ ਵਿੱਛੜ ਗਏ ਸਨ। ਕੈਸਾ ਅਜੀਬ ਸਮਾਂ ਹੈ ਫੌਜਾਂ, ਕਿਲ੍ਹਿਆਂ ਅਤੇ ਤਖਤਾਂ ਦੇ ਮਾਲਕ ਸ਼ਹਿਨਸ਼ਾਹਾਂ ਦੇ ਸ਼ਹਿਨਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਿਲਕੁਲ ਇਕੱਲੇ ਨੰਗੇ ਪੈਰ, ਜਾਮਾ ਵੀ ਜਖ਼ਮੀ, ਪਰ ਚੜ੍ਹਦੀ ਕਲਾ ਵਿਚ "ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ" ਆਖ ਕੇ ਅਕਾਲ ਪੁਰਖ ਨੂੰ ਸੰਬੋਧਨ ਹੋ ਰਹੇ ਸਨ ਅਤੇ ਉਧਰ ਲਾਡਾਂ-ਚਾਵਾਂ ਨਾਲ ਪਾਲੇ ਹੋਏ ਗੁਰੂ ਕੇ ਲਾਲ ਆਪਣੀ ਮਹਾਨ ਦਾਦੀ ਮਾਂ ਮਾਤਾ ਗੁਜਰੀ ਜੀ ਨਾਲ ਪੋਹ ਦੀ ਕਾਲੀ-ਬੋਲੀ ਅਤਿ ਠੰਡੀ ਰਾਤ ਨੂੰ ਇਕੱਲੇ ਤੁਰੇ ਜਾ ਰਹੇ ਸਨ, ਉਨ੍ਹਾਂ ਦਾ ਸਿਦਕ ਅਤੇ ਆਤਮਿਕ ਵਿਸ਼ਵਾਸ ਬਿਲਕੁਲ ਅਹਿਲ ਅਤੇ ਅਡਿੱਗ ਹੈ। ਅਕਾਲ ਪੁਰਖ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਦਿਆਂ ਅਡੋਲ ਤੁਰੇ ਜਾ ਰਹੇ ਸਨ। ਸ੍ਰੀ ਗੁਰੂ ਤੇਗ ਬਹਾਦਰ ਜੀ ਅਕਾਲ ਪੁਰਖ ਦੇ ਮਾਤ ਲੋਕ ਵਿਚ ਅਜਿਹੇ ਵਰਤਾਰੇ ਬਾਰੇ ਇਉਂ ਫੁਰਮਾਉਂਦੇ ਹਨ ਜੋ ਸਾਡੇ ਸਾਰਿਆਂ ਲਈ ਜੋ ਨਿੱਕੇ-ਨਿੱਕੇ ਭੈਅ, ਲਾਲਚ ਜਾਂ ਮਤਲਬ ਖਾਤਰ ਆਪਣਾ ਧਰਮ ਅਤੇ ਕਿਰਦਾਰ ਹੀ ਦਾਅ ਉੱਤੇ ਲਾ ਦਿੰਦੇ ਹਾਂ। ਇਕ ਸਬਕ ਹੈ:-

*ਹਰਿ ਕੀ ਗਤਿ ਨਹਿ ਕੋਊ ਜਾਨੈ ॥*
*ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ॥*
*ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ ॥*
*ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ ॥* *(ਪੰਨਾ ੫੩੭)*

ਪੋਹ ਦੀ ਅਤਿ ਠੰਡੀ, ਕਾਲੀ-ਬੋਲੀ ਰਾਤ, ਰਸਤੇ ਦੀ ਜਾਣਕਾਰੀ ਨਹੀਂ ਅਤੇ ਅਪੜਨਾ ਕਿੱਥੇ ਹੈ? ਇਸ ਬਾਰੇ ਵੀ ਕੋਈ ਪਤਾ ਨਹੀਂ, ਸਮੇਂ ਇਹ ਤਿੰਨੇ ਜੀਅ ਤੁਰੇ ਜਾ ਰਹੇ ਸਨ। ਉਸ ਸਮੇਂ ਉਨ੍ਹਾਂ ਦੇ ਮਨਾਂ ਉੱਤੇ ਕੀ ਵਾਪਰ ਰਿਹਾ ਸੀ? ਕੌਣ ਦੱਸ ਸਕਦਾ ਹੈ? ਕੌਣ ਅਤੇ ਕੀ ਅੰਦਾਜ਼ਾ ਲਗਾ ਸਕਦਾ ਹੈ? ਨਿਸਚੇ ਹੀ ਮਾਤਾ ਗੁਜਰੀ ਜੀ ਸਾਹਮਣੇ ਸਤਿਗੁਰਾਂ ਦਾ ਮਹਾਨ ਉਪਦੇਸ਼, "ਜੌ ਰਾਜੁ ਦੇਹਿ ਤ ਕਵਨ ਬਡਾਈ॥ ਜੌ ਭੀਖ ਮੰਗਾਵਹਿ ਤ ਕਿਆ ਘਟਿ ਜਾਈ ॥" ਸੀ। ਅਜਿਹੇ ਸਮੇਂ ਹੀ ਗੁਰੂ ਘਰ ਅੰਦਰ

੧੯ ਸਾਲ ਉਨ੍ਹਾਂ ਪਾਸ ਬਤੌਰ ਰਸੋਈਏ ਦੇ ਸੇਵਾ ਨਿਭਾ ਚੁੱਕੇ ਮੋਰਿੰਡੇ ਦੇ ਲਾਗਲੇ ਪਿੰਡ ਸਹੇੜੀ ਦੇ ਰਹਿਣ ਵਾਲੇ "ਗੰਗੂ" ਨਾਲ ਮਿਲਾਪ ਹੋ ਗਿਆ ਜੋ ਉਨ੍ਹਾਂ ਨੂੰ ਆਪਣੇ ਨਾਲ ਆਪਣੇ ਪਿੰਡ ਲੈ ਗਿਆ। ਪਰੰਤੂ "ਲਾਲਚ ਬੁਰੀ ਬਲਾ ਹੈ" ਦੇ ਅਖਾਣ ਵਾਂਗ ਉਹ ਲਾਲਚ ਵਿਚ ਆ ਗਿਆ ਅਤੇ ਉਸ ਨੇ ਮਾਤਾ ਜੀ ਦਾ ਧਨ ਚੁਰਾ ਲਿਆ। ਪਾਪ ਭਾਵੇਂ ਅਤੀ ਬੁਰੀ ਬਲਾ ਹੁੰਦੀ ਹੈ, ਪਰੰਤੂ ਪਾਪੀ ਲਾਲਚ ਵੱਸ ਪਾਪ ਕਰੀ ਜਾਂਦਾ ਹੈ ਅਤੇ ਪਾਪਾਂ ਦੀ ਗਠੜੀ ਨਿੱਤ ਦਿਨ ਭਾਰੀ ਕਰੀ ਜਾਂਦਾ ਹੈ। ਗੁਰਵਾਕ ਹੈ, "ਪਾਪੁ ਬੁਰਾ ਪਾਪੀ ਕਉ ਪਿਆਰਾ॥ ਪਾਪਿ ਲਦੇ ਪਾਪੇ ਪਾਸਾਰਾ॥" ਜੇ ਮਾਤਾ ਜੀ ਨੇ ਗੰਗੂ ਤੋਂ ਇਸ ਬਾਰੇ ਪੁੱਛਿਆ ਤਾਂ ਉਹ ਅੱਗ ਬਬੋਲਾ ਹੋ ਗਿਆ ਅਤੇ ਮੋਰਿੰਡੇ ਦੇ ਥਾਣੇਦਾਰ ਪਾਸ ਮਾਤਾ ਜੀ ਅਤੇ ਦੋਹਾਂ ਸਾਹਿਬਜ਼ਾਦਿਆਂ ਨੂੰ ਗ੍ਰਿਫ਼ਤਾਰ ਕਰਵਾ ਦਿੱਤਾ। ਸੱਚਮੁੱਚ ਹੀ ਗੰਗੂ ਨੇ ਲੋਭ ਵੱਸ ਘੋਰ ਵਿਸ਼ਵਾਸਘਾਤ ਕਰ ਕੇ ਪਰਮਾਤਮਾ ਨੂੰ ਆਪਣੇ ਮਨੋਂ ਵਿਸਾਰਿਆ ਅਤੇ ਧਰਮ ਤੋੜਿਆ। ਸੱਚਮੁੱਚ ਹੀ ਜਦੋਂ ਸਮਾਂ ਮਾੜਾ ਆ ਜਾਵੇ ਤਾਂ ਕੋਈ ਵੀ ਸਾਥ ਨਹੀਂ ਦਿੰਦਾ ਸਗੋਂ ਆਪਣੇ ਵੀ ਦੁਸ਼ਮਣਾਂ ਨਾਲ ਹੀ ਜਾ ਰਲਦੇ ਹਨ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅਜਿਹੇ ਸਮੇਂ ਬਾਰੇ ਇਉਂ ਫੁਰਮਾਉਂਦੇ ਹਨ, "ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ॥ ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ ॥" ਗੰਗੂ ਨੇ ਮਾਤਾ ਜੀ ਦਾ ਧਨ-ਮਾਲ ਹਜ਼ਮ ਕਰਨ ਅਤੇ ਸਰਕਾਰ ਤੋਂ ਭਾਰੀ ਇਨਾਮ ਹਾਸਲ ਕਰਨ ਹਿੱਤ ਲਾਲਚ ਵੱਸ ਆਪਣਾ ਧਰਮ-ਈਮਾਨ ਵੇਚ ਦਿੱਤਾ ਅਤੇ ਘੋਰ ਵਿਸ਼ਵਾਸਘਾਤ ਕੀਤਾ। ਪ੍ਰਸਿੱਧ ਸ਼ਾਇਰ ਗਾਲਿਬ ਨੇ ਠੀਕ ਹੀ ਕਿਹਾ ਹੈ:-

*ਹਫਜ਼ ਮੇ ਲੋਕ ਵਫ਼ਾ ਕੋ ਵੇਚ ਦੇਤੇ ਹੈਂ।*
*ਖੁਦਾ ਕੇ ਘਰ ਤੋ ਕਿਆ ਵਹੁ ਖੁਦਾ ਕੋ ਹੀ ਵੇਚ ਦੇਤੇ ਹੈ।*

ਗੁਰੂ ਜੀ ਵੀ ਮਨੁੱਖ ਦੀ ਲਾਲਚੀ ਮਾਨਸਿਕਤਾ ਅਤੇ ਲੋਭੀ ਕਿਰਦਾਰ ਬਾਰੇ ਇਉਂ ਫੁਰਮਾਉਂਦੇ ਹਨ:

*ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ॥*
*ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥* *(ਪੰਨਾ ੫੦)*

ਥਾਣੇਦਾਰ ਨੇ ਅਗਲੇ ਦਿਨ ਸੂਬਾ ਸਰਹਿੰਦ ਵਜ਼ੀਰ ਖਾਨ ਤੋਂ ਮੋਟਾ ਇਨਾਮ ਅਤੇ ਤਰੱਕੀ ਪ੍ਰਾਪਤ ਕਰਨ ਹਿੱਤ ਤਿੰਨਾਂ "ਸ਼ਾਹੀ ਕੈਦੀਆਂ" ਨੂੰ ਸੂਬੇ ਦੇ ਪੇਸ਼ ਕਰ ਦਿੱਤਾ। ਸੂਬੇ ਨੇ ਜ਼ੁਲਮ ਅਤੇ ਜਬਰ ਦੀ ਹਨ੍ਹੇਰੀ ਝੁਲਾ ਦਿੱਤੀ ਅਤੇ ਡਰਾ-ਧਮਕਾ ਕੇ ਜਾਂ ਲਾਲਚ ਵੱਸ ਕਰ ਕੇ ਉਨ੍ਹਾਂ ਨੂੰ "ਦੀਨ ਮੁਹੰਮਦੀ" ਕਬੂਲ ਕਰਵਾਉਣ ਹਿੱਤ ਤਰ੍ਹਾਂ-ਤਰ੍ਹਾਂ ਦੇ ਢੰਗ-ਤਰੀਕੇ ਅਪਣਾਉਣ ਲੱਗਾ ਅਤੇ ਤਿੰਨਾਂ ਨੂੰ ਹੀ ਪੋਹ ਦੀ ਅਤਿ ਠੰਡੀ ਰਾਤ ਵਿਚ "ਠੰਡੇ ਬੁਰਜ" ਵਿਚ ਕੈਦ ਕਰ ਦਿੱਤਾ। ਅਜਿਹਾ ਕਹਿਰ ਦਾ ਸਮਾਂ ਸੰਸਾਰ ਵਿਚ ਸ਼ਾਇਦ ਹੀ ਕਿਸੇ ਹੋਰ ਪਰਵਾਰ ਉੱਤੇ ਆਇਆ ਹੋਵੇ। ਕੋਈ ਮਿਸਾਲ ਨਹੀਂ ਮਿਲਦੀ। ਤਿੰਨਾਂ ਸ਼ਾਹੀ ਕੈਦੀਆਂ ਲਈ ਵਜ਼ੀਰ ਖਾਨ ਦੇ ਸ਼ਾਹੀ ਮਹਿਮਾਨ ਖਾਨੇ ਤੋਂ

ਘੱਲਿਆ ਹੋਇਆ ਖਾਣਾ ਮਾਤਾ ਗੁਜਰੀ ਜੀ ਨੇ ਪੂਰੇ ਆਤਮ ਵਿਸ਼ਵਾਸ ਨਾਲ "ਮਲੇਛ ਦਾ ਘੱਲਿਆ ਖਾਣਾ ਨਹੀਂ ਖਾਣਾ" ਕਹਿ ਕੇ ਵਾਪਸ ਕੀਤਾ। ਇਸ ਸਮੇਂ ਭਾਈ ਮੋਤੀ ਰਾਮ ਮਹਿਰਾ ਨੇ ਇਨ੍ਹਾਂ ਤਿੰਨਾਂ ਦੀ ਦੁੱਧ-ਪਾਣੀ ਨਾਲ ਟਹਿਲ ਸੇਵਾ ਕੀਤੀ। ਇਤਿਹਾਸ ਗਵਾਹ ਹੈ ਕਿ ਗੁਰੂ ਸਾਹਿਬਾਨ, ਗੁਰੂ ਪਰਵਾਰਾਂ ਅਤੇ ਗੁਰਸਿੱਖਾਂ ਨੇ ਨਿਰਭਉ ਅਤੇ ਨਿਰਵੈਰ ਰਹਿੰਦਿਆਂ ਭਾਣੇ ਨੂੰ ਮਿੱਠਾ ਕਰਕੇ ਮੰਨਦਿਆਂ ਪਰਉਪਕਾਰ ਹਿੱਤ ਜਿਤਨੇ ਅਸਹਿ ਤੇ ਅਕਹਿ ਤਸੀਹੇ ਝੱਲੇ, ਕੁਰਬਾਨੀਆਂ ਅਤੇ ਸ਼ਹੀਦੀਆਂ ਦਿੱਤੀਆਂ ਐਸੀ ਮਿਸਾਲ ਸੱਚਮੁੱਚ ਹੀ ਸਾਰੇ ਸੰਸਾਰ ਦੇ ਪੂਰੇ ਇਤਿਹਾਸ ਵਿਚ ਕਿਧਰੇ ਵੀ ਨਹੀਂ ਮਿਲਦੀ। ਗੁਰਮਤਿ ਫ਼ਲਸਫ਼ਾ ਦੁੱਖ-ਸੁੱਖ ਨੂੰ ਸਮਾਨ ਸਮਝਦਾ ਹੈ ਅਤੇ ਜੀਵਨ ਸੰਘਰਸ਼ ਵਿਚ ਵਿਚਰਦਿਆਂ ਮਨੁੱਖ ਨੇ ਦੋਹਾਂ ਹਾਲਾਤਾਂ ਵਿਚ ਸਹਿਜ ਵਿਚ ਰਹਿੰਦਿਆਂ ਇਨ੍ਹਾਂ ਦੇ ਵਿੱਚੋਂ ਹੀ ਲੰਘਣਾ ਹੁੰਦਾ ਹੈ। ਗੁਰੂ ਸਾਹਿਬਾਨ, ਗੁਰੂ ਪਰਵਾਰਾਂ ਅਤੇ ਗੁਰਸਿੱਖਾਂ ਨੇ ਆਪਣੇ ਅਮਲੀ ਜੀਵਨ ਇਸ ਸਿਧਾਂਤ ਅਨੁਸਾਰ ਜੀਊਕੇ ਮਨੁੱਖਤਾ ਸਾਹਮਣੇ ਇਕ ਮਿਸਾਲ ਕਾਇਮ ਕਰ ਦਿੱਤੀ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਫੁਰਮਾਇਆ ਹੈ, "ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥ ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥" ਅਜਿਹਾ ਸੱਭਿਆਚਾਰ ਮਨੁੱਖ ਤਦ ਹੀ ਅਪਣਾ ਸਕਦਾ ਹੈ ਜਦੋਂ ਉਹ ਇਸ ਧਾਰਨਾ, "ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥" ਅਤੇ "ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥ ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥" ਦਾ ਦ੍ਰਿੜ੍ਹਤਾ ਨਾਲ ਧਾਰਨੀ ਹੋਵੇ। ਮਾਤਾ ਗੁਜਰੀ ਜੀ ਧਾਰਮਿਕ ਵਿਚਾਰਾਂ ਵਾਲੇ ਮਾਤਾ ਬਿਸ਼ਨ ਕੌਰ ਅਤੇ ਪਿਤਾ ਲਾਲ ਚੰਦ ਦੀ ਸਪੁੱਤਰੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਧਰਮ ਸੁਪਤਨੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਾਤਾ ਸਨ। ਉਸ ਨੇ ਆਪਣੇ ਪੋਤਰਿਆਂ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦੀ ਗਾਥਾ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਦਾ ਸਾਕਾ, ਭਾਈ ਮਤੀ ਦਾਸ, ਭਾਈ ਸਤੀ ਦਾਸ ਜੀ, ਭਾਈ ਦਿਆਲਾ ਜੀ ਦੀਆਂ ਸ਼ਹੀਦੀਆਂ ਦ੍ਰਿੜ੍ਹ ਕਰਵਾਈਆਂ। ਸੰਸਾਰ ਦੀ ਨਾਸ਼ਵਾਨਤਾ ਬਾਰੇ ਸਮਝਾਇਆ ਅਤੇ ਧਰਮ ਵਿਚ ਸਿਦਕਦਿਲੀ ਨਾਲ ਪਰਪੱਕ ਰਹਿਣ ਲਈ ਦ੍ਰਿੜ੍ਹ ਕੀਤਾ। ਬੱਚਿਆਂ ਨੂੰ ਵਾਰ-ਵਾਰ ਸਮਝਾਇਆ ਕਿ ਉਹ ਯਾਦ ਰੱਖਣ ਕਿ ਉਹ ਕਿਸ ਦੇ ਪੁੱਤਰ ਅਤੇ ਕਿਸ ਦੇ ਪੋਤਰੇ ਹਨ।

ਸਾਹਿਬਜ਼ਾਦਿਆਂ ਦੀ ਸੂਬੇਦਾਰ ਦੀ ਕਚਿਹਰੀ ਵਿਚ ਪੇਸ਼ੀ ਹੋਈ ਅਨੇਕ ਯਤਨਾਂ ਡਰਾਵਿਆਂ, ਧਮਕੀਆਂ, ਲਾਲਚਾਂ ਦੇ ਬਾਵਜੂਦ ਉਹ ਅਹਿਲ ਅਤੇ ਅਡਿੱਗ ਰਹੇ। ਰਾਤ ਨੂੰ ਕਚਿਹਰੀ ਵਿਚ ਹੋਈ ਵਾਰਤਾਲਾਪ ਅਤੇ ਵਰਤਾਰੇ ਬਾਰੇ ਜਾਣਕਾਰੀ ਹਾਸਲ ਕਰ ਕੇ ਬੱਚਿਆਂ ਨੂੰ ਸ਼ਾਬਾਸ਼ ਦਿੰਦਿਆਂ ਦਾਦੀ ਮਾਂ ਨੇ ਆਪਣੇ ਪੋਤਰਿਆਂ ਨੂੰ ਪੂਰੇ ਵਿਸ਼ਵਾਸ ਨਾਲ ਕਿਹਾ, "ਧੰਨਯ ਭਾਗ ਹਮਰੇ ਹੈਂ ਮਾਈ। ਧਰਮ ਹੇਤ ਤਨ ਦੇ ਕਰ

ਜਾਈ।" ਅਤੇ ਦੂਸਰੇ ਦਿਨ ਵੀ ਉਹੋ ਕੁਝ ਵਾਪਰਿਆ ਜੋ ਇਕ ਦਿਨ ਪਹਿਲਾਂ ਕਚਿਹਰੀ ਵਿਚ ਵਾਪਰਿਆ ਸੀ। ਇਨ੍ਹਾਂ ਨਿੱਕੇ ਪਰੰਤੂ ਦ੍ਰਿੜ੍ਹ ਇਰਾਦੇ ਵਾਲੇ ਸਿਦਕੀ ਬਾਲਾਂ ਨੇ ਸੂਬਾ ਸਰਹਿੰਦ ਨੂੰ ਠੋਕ ਕੇ ਕਿਹਾ, "ਹਮਰੇ ਬੰਸ ਰੀਤਿ ਇਮ ਆਈ। ਸੀਸ ਦੇਤਿ ਪਰ ਧਰਮ ਨ ਜਾਈ।" ਸੂਬਾ ਸਰਹਿੰਦ ਨਿਰਉੱਤਰ ਹੋ ਗਿਆ ਅਤੇ ਅਤੀ ਕਰੋਧਵਾਨ ਹੋ ਗਿਆ। ਕਾਜ਼ੀ ਨੇ ਬੱਚਿਆਂ ਨੂੰ ਜਿਉਂਦੇ ਜੀਅ ਨੀਹਾਂ ਵਿਚ ਚਿਣ ਕੇ ਸ਼ਹੀਦ ਕਰਨ ਦਾ ਹੁਕਮ ਜਾਰੀ ਕਰ ਦਿੱਤਾ। ਨੀਹਾਂ ਵਿਚ ਚਿਣਿਆ ਗਿਆ ਪਰੰਤੂ ਦੀਵਾਰ ਦੇ ਡਿੱਗ ਜਾਣ ਕਰਕੇ ਦੋਵੇਂ ਸਾਹਿਬਜ਼ਾਦੇ ਬੇਹੋਸ਼ ਹੋ ਗਏ ਅਤੇ ਸਮਾਣੇ ਸ਼ਹਿਰ ਦੇ ਜਲਾਦਾਂ ਸਾਸ਼ਲ ਬੇਗ ਤੇ ਬਾਸ਼ਲ ਬੇਗ ਨੂੰ ਹੁਕਮ ਦੇ ਕੇ ਦੋਹਾਂ ਮਾਸੂਮ ਜਿੰਦਾਂ ਨੂੰ ਅਤੀ ਕਠੋਰ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਗਿਆ। ਇਸ ਸ਼ਹੀਦੀ ਅਸਥਾਨ ਉੱਤੇ ਅੱਜਕਲ੍ਹ ਗੁਰਦੁਆਰਾ ਸ੍ਰੀ ਫਤਿਹਗੜ੍ਹ ਸਾਹਿਬ ਸੁਸ਼ੋਭਿਤ ਹੈ। ਜਦੋਂ ਮਾਤਾ ਗੁਜਰੀ ਜੀ ਨੂੰ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਪਤਾ ਲੱਗਾ, ਉਹ ਸਮਾਧੀ ਲੀਨ ਹੋ ਗਏ ਅਤੇ ਆਪਣੇ ਪ੍ਰਾਣ ਤਿਆਗ ਕੇ ਅਕਾਲ ਪੁਰਖ ਦੇ ਚਰਨਾਂ ਵਿਚ ਜਾ ਬਿਰਾਜੇ। ਮਾਤਾ ਗੁਜਰੀ ਜੀ ਨੇ ਇਕ ਅਚੰਭਿਤ ਅਤੇ ਅਸਚਰਜ ਕਰਨ ਵਾਲਾ ਲਾਸਾਨੀ ਇਤਿਹਾਸ ਸਿਰਜ ਕੇ ਭਾਰਤ ਦੀ ਪਹਿਲੀ "ਸ਼ਹੀਦ ਇਸਤਰੀ" ਹੋਣ ਦਾ ਮਾਣ ਪ੍ਰਾਪਤ ਕੀਤਾ। ਹੁਣ ਠੰਡੇ ਬੁਰਜ ਨੂੰ ਮਾਤਾ ਗੁਜਰੀ ਜੀ ਦਾ ਬੁਰਜ ਕਰਕੇ ਜਾਣਿਆ ਜਾਂਦਾ ਹੈ। ਇੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਣ ਕਰਕੇ ਹੁਣ ਇਸ ਸ਼ਹੀਦੀ ਸਥਾਨ ਨੂੰ "ਗੁਰਦੁਆਰਾ ਮਾਤਾ ਗੁਜਰੀ ਜੀ" ਕਰਕੇ ਸਤਿਕਾਰਿਆ ਜਾਂਦਾ ਹੈ ਅਤੇ ਲੱਖਾਂ ਸੰਗਤਾਂ ਇਸ ਪਵਿੱਤਰ ਸ਼ਹੀਦੀ ਸਥਾਨ ਉੱਤੇ ਨਤਮਸਤਕ ਹੋ ਕੇ ਮਾਤਾ ਜੀ ਨੂੰ ਆਪਣੀ ਸ਼ਰਧਾ ਅਤੇ ਸਤਿਕਾਰ ਭੇਟ ਕਰਦੇ ਹਨ। ਉਪਰੰਤ ਸੂਬੇਦਾਰ ਵਜ਼ੀਰ ਖਾਨ ਵੱਲੋਂ ਲਗਾਈ ਗਈ ਸ਼ਰਤ ਅਨੁਸਾਰ ਦੀਵਾਨ ਟੋਡਰ ਮੱਲ ਨੇ ਖੜ੍ਹੀਆਂ ਅਸ਼ਰਫ਼ੀਆਂ ਵਿਛਾ ਕੇ ਜਗ੍ਹਾ ਖਰੀਦ ਕੇ ਤਿੰਨਾਂ ਲਾਸਾਨੀ ਸ਼ਹੀਦਾਂ ਦਾ ਸਸਕਾਰ ਕੀਤਾ। ਜਿੱਥੇ ਹੁਣ ਗੁਰਦੁਆਰਾ ਜੋਤੀ ਸਰੂਪ ਸੁਸ਼ੋਭਿਤ ਹੈ। ਇਹ ਮਹਾਨ ਸ਼ਹੀਦੀ ਸਾਕਾ ਦਸੰਬਰ ੧੭੦੪ ਈ: ਨੂੰ ਵਾਪਰਿਆ, ਸੰਸਾਰ ਦੇ ਇਤਿਹਾਸ ਵਿਚ ਇਹ ਸ਼ਹੀਦੀ ਲਾਮਿਸਾਲ ਹੈ, ਇੱਕੋ-ਇਕ ਹੈ, ਮਹਾਨ ਹੈ। ਅੱਤਿਆਚਾਰ ਉੱਤੇ ਸੱਤਿਆਚਾਰ ਅਤੇ ਜਬਰ ਉੱਤੇ ਸਬਰ ਅਤੇ ਸਿਦਕ ਦੀ ਮਹਾਨ ਜਿੱਤ ਹੈ।

ਅਜਿਹੇ ਸਮੇਂ ਇਨ੍ਹਾਂ ਮਹਾਨ ਸ਼ਹੀਦਾਂ ਦੀਆਂ ਜੀਵਨੀਆਂ ਤੋਂ ਸਬਕ ਲੈਣ ਦੀ ਲੋੜ ਹੈ। ਸਮਝਣ ਦੀ ਲੋੜ ਹੈ। ਆਪਣੇ ਜੀਵਨ ਵਿਚ ਢਾਲਣ ਦੀ ਲੋੜ ਹੈ। ਇਸੇ ਵਿਚ ਹੀ ਸਾਡਾ ਸਭ ਦਾ ਭਲਾ ਹੈ। ਇਹੋ ਹੀ ਸਾਡੀ ਉਨ੍ਹਾਂ ਮਹਾਨ ਸ਼ਹੀਦਾਂ ਨੂੰ ਸਤਿਕਾਰ ਭਰਪੂਰ ਸ਼ਰਧਾਂਜਲੀ ਹੋਵੇਗੀ।



# ਸ਼ਹੀਦ ਭਾਈ ਤਾਰੂ ਸਿੰਘ ਜੀ

*-ਸ. ਦਲਜੀਤ ਸਿੰਘ**

ਸੰਨ ੧੭੪੫ ਈ: ਪੰਜਾਬ ਦੇ ਗਵਰਨਰ ਜ਼ਕਰੀਆ ਖਾਨ ਦਾ ਬੋਲ-ਬਾਲਾ ਸੀ। ਮੁਸਲਮਾਨ ਹਾਕਮਾਂ ਦੇ ਜ਼ੁਲਮ ਤੋਂ ਤੰਗ ਆ ਕੇ ਅਨੇਕਾਂ ਸਿੰਘ ਘਰ-ਘਾਟ ਛੱਡ ਕੇ ਜੰਗਲੀਂ ਆ ਵੱਸੇ ਸਨ। ਸੂਰਬੀਰ ਸਿੱਖ ਯੋਧੇ ਸਰੀਰਾਂ 'ਤੇ ਗਰਮੀ, ਸਰਦੀ ਅਤੇ ਭੁੱਖ ਦੇ ਕਸ਼ਟ ਝੱਲਦੇ ਹੋਏ ਵੀ ਲੋਕਾਂ ਨੂੰ ਇਸ ਜ਼ਾਲਮ ਹਕੂਮਤ ਤੋਂ ਛੁਟਕਾਰਾ ਦਿਵਾਉਣ ਲਈ ਸਿਰ ਧੜ ਦੀ ਬਾਜ਼ੀ ਲਗਾ ਰਹੇ ਸਨ।

ਕੁਝ ਕੁ ਸਿੱਖ ਪਰਵਾਰ ਅਜੇ ਵੀ ਕਿਸੇ ਨਾ ਕਿਸੇ ਤਰ੍ਹਾਂ ਕਿਤੇ-ਕਿਤੇ ਪਿੰਡਾਂ ਵਿਚ ਖੇਤੀਬਾੜੀ ਕਰਦੇ ਹੋਏ ਜੀਵਨ ਬਿਤਾ ਰਹੇ ਸਨ। ਐਸੇ ਹੀ ਸਿੰਘਾਂ ਵਿੱਚੋਂ ਸਨ ਭਾਈ ਤਾਰੂ ਸਿੰਘ ਜੀ। ਇਹ ਪਿੰਡ ਪੂਹਲਾ ਜ਼ਿਲ੍ਹਾ ਸ੍ਰੀ ਤਰਨਤਾਰਨ ਦੇ ਵਸਨੀਕ ਸਨ। ਛੋਟੇ ਹੁੰਦਿਆਂ ਹੀ ਇਨ੍ਹਾਂ ਦੇ ਪਿਤਾ ਜੀ ਅਕਾਲ ਚਲਾਣਾ ਕਰ ਗਏ। ਇਨ੍ਹਾਂ ਦੀ ਮਾਤਾ ਜੀ ਨੇ ਇਨ੍ਹਾਂ ਨੂੰ ਬਚਪਨ ਤੋਂ ਹੀ ਗੁਰਬਾਣੀ ਤੇ ਗੁਰ-ਇਤਿਹਾਸ ਦੀ ਅਜਿਹੀ ਗੁੜ੍ਹਤੀ ਦਿੱਤੀ ਸੀ ਕਿ ਭਾਈ ਤਾਰੂ ਸਿੰਘ ਜੀ ਦੇ ਲੂੰ-ਲੂੰ ਵਿਚ ਸਿੱਖੀ ਪ੍ਰਤੀ ਅਟੁੱਟ ਸ਼ਰਧਾ ਅਤੇ ਗੁਰਸਿੱਖਾਂ ਪ੍ਰਤੀ ਨਿੱਘਾ ਪਿਆਰ ਪੈਦਾ ਹੋ ਗਿਆ।

ਭਾਈ ਤਾਰੂ ਸਿੰਘ ਜੀ ਖੇਤੀਬਾੜੀ ਦਾ ਕੰਮ ਕਰਦੇ ਸਨ ਅਤੇ ਉਨ੍ਹਾਂ ਨੇ ਆਪਣੀ ਕਿਰਤ-ਕਮਾਈ ਵਿੱਚੋਂ ਲੰਗਰ ਜਾਰੀ ਕੀਤਾ ਹੋਇਆ ਸੀ ਜਿੱਥੇ ਵੇਲੇ-ਕੁਵੇਲੇ ਆਉਂਦੇ-ਜਾਂਦੇ ਸਿੱਖ, ਸਿੱਖ ਸੂਰਬੀਰਾਂ ਤੋਂ ਛੁੱਟ ਹਿੰਦੂ, ਮੁਸਲਮਾਨ ਵੀ ਪਰਸ਼ਾਦਾ ਛਕਦੇ ਤੇ ਤ੍ਰਿਪਤ ਹੁੰਦੇ।ਭਾਈ ਤਾਰੂ ਸਿੰਘ ਜੀ ਬੀੜ ਬਾਬਾ ਬੁੱਢਾ ਸਾਹਿਬ ਜੀ ਦੇ ਲਾਗੇ ਦੇ ਜੰਗਲਾਂ ਵਿਚ ਵੱਸਦੇ ਸਿੰਘਾਂ ਨੂੰ ਵੀ ਤਿਆਰ ਲੰਗਰ ਜਾਂ ਕੱਚੀ ਰਸਦ ਪਹੁੰਚਾਉਂਦੇ ਰਹਿੰਦੇ ਤੇ ਕਸ਼ਟ ਝੱਲ ਰਹੇ ਵੀਰਾਂ ਦੀ ਸਹਾਇਤਾ ਕਰ ਕੇ ਸੰਤੁਸ਼ਟ ਹੁੰਦੇ।

ਵਕਤ ਦੀ ਜ਼ਾਲਮ ਹਕੂਮਤ ਦੇ ਇਕ ਮੁਖ਼ਬਰ ਤੇ ਸਿੰਘਾਂ ਦੇ ਉੱਘੇ ਵੈਰੀ ਹਰਿਭਗਤ ਨਿਰੰਜਨੀਏ ਨੇ ਲਾਹੌਰ ਦੇ ਗਵਰਨਰ ਜ਼ਕਰੀਆ ਖਾਨ ਪਾਸ ਭਾਈ ਤਾਰੂ ਸਿੰਘ ਜੀ ਵਿਰੁੱਧ ਚੁਗਲੀ ਲਾਈ ਕਿ ਪੂਹਲੇ ਪਿੰਡ ਵਿਚ ਵੱਸਦਾ ਭਾਈ ਤਾਰੂ ਸਿੰਘ ਨਾਮ ਦਾ ਇਕ ਸਿੱਖ ਆਪਣੇ ਘਰ ਸਿੱਖਾਂ ਨੂੰ ਸ਼ਰਨ ਦਿੰਦਾ ਹੈ ਜਿਸ ਕਰਕੇ ਪਿੰਡ ਦੇ ਲੋਕਾਂ ਨੂੰ ਖ਼ਤਰਾ ਹੈ। ਭਾਈ ਤਾਰੂ ਸਿੰਘ ਹਕੂਮਤ ਦੇ ਬਾਗੀ ਸਿੰਘਾਂ ਦੀ ਮਦਦ ਵੀ ਕਰਦਾ ਹੈ। ਹੋਰ ਵੀ ਕਈ ਕਹਾਣੀਆਂ ਘੜ ਕੇ ਨਿਰੰਜਨੀਏ ਨੇ ਜ਼ਕਰੀਆ ਖਾਨ ਦੇ ਕੰਨ ਭਰੇ।

---

*ਧਾਰਮਿਕ ਪ੍ਰੀਖਿਆ ਬ੍ਰਾਂਚ, ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ

ਗਵਰਨਰ ਜ਼ਕਰੀਆ ਖਾਨ ਨੇ ਹਰਿਭਗਤ ਨਿਰੰਜਨੀਏ ਦੀ ਸ਼ਿਕਾਇਤ ਨੂੰ ਘੋਖੇ ਬਿਨਾਂ ਹੀ ਭਾਈ ਤਾਰੂ ਸਿੰਘ ਜੀ ਦੀ ਗ੍ਰਿਫ਼ਤਾਰੀ ਦਾ ਹੁਕਮ ਦੇ ਦਿੱਤਾ। ਹਰਿਭਗਤ ਨਿਰੰਜਨੀਆ ਲਾਹੌਰ ਤੋਂ ੨੦ ਸਿਪਾਹੀ ਲੈ ਕੇ ਪੂਹਲੇ ਪਿੰਡ ਪੁੱਜਾ ਤੇ ਭਾਈ ਤਾਰੂ ਸਿੰਘ ਜੀ ਨੂੰ ਫੜਵਾ ਦਿੱਤਾ। ਸਿਪਾਹੀ ਭਾਈ ਤਾਰੂ ਸਿੰਘ ਜੀ ਨੂੰ ਗ੍ਰਿਫ਼ਤਾਰ ਕਰ ਕੇ ਲਾਹੌਰ ਨੂੰ ਲੈ ਤੁਰੇ। ਰਸਤੇ ਵਿਚ ਪਿੰਡ ਭੜਾਵੇ ਦੇ ਸਿੱਖਾਂ ਨੇ ਭਾਈ ਤਾਰੂ ਸਿੰਘ ਜੀ ਨੂੰ ਸਿਪਾਹੀਆਂ ਹੱਥੋਂ ਤਾਕਤ ਵਰਤ ਕੇ ਛੁਡਾਉਣ ਦਾ ਫੈਸਲਾ ਵੀ ਕਰ ਲਿਆ ਪਰ ਭਾਈ ਸਾਹਿਬ ਨੇ ਉਨ੍ਹਾਂ ਨੂੰ ਐਸਾ ਕਰਨ ਤੋਂ ਰੋਕ ਦਿੱਤਾ। ਲਾਹੌਰ ਪੁੱਜ ਕੇ ਭਾਈ ਤਾਰੂ ਸਿੰਘ ਜੀ ਨੂੰ ਜੇਲ੍ਹ ਵਿਚ ਡੱਕ ਦਿੱਤਾ ਗਿਆ ਤੇ ਕਈ ਤਸੀਹੇ ਦਿੱਤੇ ਗਏ। ਜ਼ਕਰੀਆ ਖਾਨ ਨੇ ਕਿਹਾ ਕਿ "ਤਾਰੂ ਸਿੰਘ! ਤੇਰੀ ਜਾਨ ਕੇਵਲ ਤਾਂ ਹੀ ਬਖ਼ਸ਼ੀ ਜਾ ਸਕਦੀ ਹੈ ਜੇ ਤੂੰ ਮੁਸਲਮਾਨ ਬਣਨਾ ਮੰਨ ਲਵੇਂ, ਤੇ ਸਿੱਖੀ ਨੂੰ ਤਿਆਗ ਦੇਵੇਂ।" ਭਾਈ ਸਾਹਿਬ ਜੀ ਨੇ ਉੱਤਰ ਦਿੱਤਾ "ਕੀ ਮੁਸਲਮਾਨ ਬਣਨ ਨਾਲ ਮੈਨੂੰ ਮੌਤ ਨਹੀਂ ਆਉਂਣੀ ? ਕੀ ਮੁਸਲਮਾਨ ਮਰਦੇ ਨਹੀਂ ? ਜੇ ਮੌਤ ਨੇ ਫਿਰ ਵੀ ਆ ਜਾਣਾ ਹੈ ਤਾਂ ਮੈਂ ਆਪਣੇ ਗੁਰੂ ਤੋਂ ਕਿਉਂ ਬੇਮੁਖ ਹੋਵਾਂ? ਮੈਨੂੰ ਤਾਂ ਸਿੱਖੀ ਆਪਣੀ ਜਾਨ ਤੋਂ ਵੀ ਵੱਧ ਪਿਆਰੀ ਹੈ।"

ਜ਼ਕਰੀਆ ਖਾਨ ਨੇ ਹੁਕਮ ਦਿੱਤਾ ਕਿ ਭਾਈ ਤਾਰੂ ਸਿੰਘ ਦੀ ਖੋਪਰੀ ਕੇਸਾਂ ਸਮੇਤ ਸਿਰ ਤੋਂ ਅਲੱਗ ਕਰ ਦਿੱਤੀ ਜਾਵੇ। ਹਜ਼ਾਰਾਂ ਲੋਕਾਂ ਦੇ ਵੇਖਦਿਆਂ-ਵੇਖਦਿਆਂ ਮੋਚੀ ਨੇ ਤਿੱਖੀ ਰੰਬੀ ਨਾਲ ਖੋਪਰੀ ਕੇਸਾਂ ਸਣੇ ਸਿਰ ਤੋਂ ਲਾਹ ਦਿੱਤੀ ਅਤੇ ਭਾਈ ਤਾਰੂ ਸਿੰਘ ਜੀ ਦੇ ਸਾਹਮਣੇ ਰੱਖ ਦਿੱਤੀ। ਇਧਰ ਭਾਈ ਤਾਰੂ ਸਿੰਘ ਜੀ ਦੇ ਸਿਰ ਤੋਂ ਖੂਨ ਸਿੰਮਦਾ ਰਿਹਾ ਤੇ ਉਧਰ ਜ਼ਕਰੀਆ ਖਾਨ ਦਾ ਪਿਸ਼ਾਬ ਬੰਦ ਹੋ ਗਿਆ। ਹਕੀਮ ਵੈਦਾਂ ਦੇ ਸਾਰੇ ਯਤਨ ਵਿਅਰਥ ਹੋ ਗਏ ਤੇ ਜ਼ਕਰੀਆ ਖਾਨ ਨੇ ਭਾਈ ਸੁਬੇਗ ਸਿੰਘ ਰਾਹੀਂ ਖਾਲਸਾ ਪੰਥ ਤੋਂ ਮੁਆਫ਼ੀ ਮੰਗ ਭੇਜੀ। ਅੱਗੋਂ ਸਿੰਘਾਂ ਨੇ ਭਾਈ ਤਾਰੂ ਸਿੰਘ ਜੀ ਦੀ ਜੁੱਤੀ ਖਾਨ ਬਹਾਦਰ ਜ਼ਕਰੀਆ ਖਾਨ ਦੇ ਸਿਰ ਉੱਪਰ ਮਾਰਨਾ, ਉਸ ਦੀ ਬੀਮਾਰੀ ਦਾ ਇਲਾਜ ਸੁਝਾਇਆ। ਮੁਸੀਬਤ ਵਿਚ ਫਸੇ ਹੋਏ ਜਕਰੀਆ ਖਾਨ ਨੇ ਭਾਈ ਸਾਹਿਬ ਜੀ ਦੀ ਜੁੱਤੀ ਆਪਣੇ ਸਿਰ 'ਤੇ ਮਰਵਾਈ ਤੇ ਉਸ ਦਾ ਦੁੱਖ ਦੂਰ ਹੋਇਆ ਤੇ ਥੋੜ੍ਹੇ ਸਮੇਂ ਮਗਰੋਂ ਹੀ ਉਹ ਮੌਤ ਦੇ ਮੂੰਹ ਵਿਚ ਜਾ ਪਿਆ। ਇਸ ਤਰਾਂ ਭਾਈ ਤਾਰੂ ਸਿੰਘ ਜੀ ਸਿੱਖੀ 'ਤੇ ਪਹਿਰਾ ਦਿੰਦੇ ਹੋਏ ਅਕਾਲ ਪੁਰਖ ਦੇ ਚਰਨਾਂ ਵਿਚ ਜਾ ਬਿਰਾਜੇ। ਭਾਈ ਤਾਰੂ ਸਿੰਘ ਜੀ ਦੀ ਸ਼ਹਾਦਤ ਸਿੱਖਾਂ ਲਈ ਇਕ ਚਾਨਣ ਮੁਨਾਰਾ ਹੈ।

■

# ਸ਼ਹੀਦ ਭਾਈ ਤਾਰੂ ਸਿੰਘ ਜੀ

*–ਸ. ਬਲਦੇਵ ਸਿੰਘ**

*ਦ੍ਰਿਸ਼ : ਦੀਵਾਨ ਹਾਲ ਹਰ ਤਰਾਂ ਨਾਲ ਸਜਿਆ ਹੋਇਆ ਹੈ। ਅੰਦਰ ਅਹਿਲਕਾਰਾਂ ਦੇ ਬੈਠਣ ਦਾ ਪੂਰਾ ਪ੍ਰਬੰਧ ਦਿਖਾਇਆ ਗਿਆ ਹੈ। ਸੂਬੇਦਾਰ ਜ਼ਕਰੀਆ ਖਾਨ ਬੜੇ ਰੋਅਬ ਵਿਚ ਦੀਵਾਨ ਹਾਲ ਵਿਚ ਪ੍ਰਵੇਸ਼ ਕਰਨ ਲਈ ਆ ਰਿਹਾ ਹੈ। ਪਹਿਰੇ 'ਤੇ ਖੜ੍ਹੇ ਦੋ ਸੰਤਰੀ ਝੁਕ ਕੇ ਸਲਾਮ ਕਰਦੇ ਹਨ ਤੇ ਜ਼ਕਰੀਆ ਖਾਨ ਜਾ ਕੇ ਬਹਿ ਜਾਂਦਾ ਹੈ। ਸੂਬੇਦਾਰ ਜ਼ਕਰੀਆ ਖਾਨ ਦੇ ਬੈਠਣ ਪਿੱਛੋਂ ਜਰਨੈਲ ਮੋਮਨ ਖਾਂ ਦੀਵਾਨ ਹਾਲ ਵਿਚ ਪ੍ਰਵੇਸ਼ ਕਰਦਾ ਹੈ ਤੇ ਜ਼ਕਰੀਆ ਖਾਨ ਨੂੰ ਦੁਆ ਸਲਾਮ ਕਰਕੇ ਬੈਠ ਜਾਂਦਾ ਹੈ। ਬਾਹਰੋਂ ਇਕ ਬੰਦਾ ਚਿੱਟੇ ਕੱਪੜੇ ਪਹਿਨੀ, ਸਿਰ 'ਤੇ ਪੱਗ ਬੰਨੀ ਅਤੇ ਮੁੱਛਾਂ ਨੂੰ ਤਾਅ ਦਿੰਦਾ ਸੰਤਰੀਆਂ ਪਾਸ ਆਉਂਦਾ ਹੈ।*

ਇਕ ਸੰਤਰੀ : ਹਾਂ ਦੱਸੋ, ਕਿਸ ਨੂੰ ਮਿਲਣੈ?

ਦੂਜਾ ਸੰਤਰੀ : ਆਪਣੇ ਬਾਰੇ ਦੱਸੋ। ਤੁਸੀਂ ਕੌਣ ਹੋ?

ਚਿੱਟ ਕੱਪੜੀਆ : ਤੁਸੀਂ ਮੈਨੂੰ ਨੀਂ ਜਾਣਦੇ। ਮੇਰਾ ਨਾਮ ਹਰਭਗਤ ਨਰੰਜਨੀਆ ਐ। ਮੇਰਾ ਨਾਮ ਸਰਕਾਰੇ ਦਰਬਾਰੇ ਚਲਦੈ। (ਸੰਤਰੀ ਪੈਰਾਂ ਤੋਂ ਲੈ ਕੇ ਸਿਰ ਤਕ ਦੇਖਦੇ ਹੋਏ)

ਪਹਿਲਾ ਸੰਤਰੀ : ਅੱਛਾ, ਤੁਸੀਂ ਨਰੰਜਨੀਏ ਹੋ। ਥੋਡਾ ਨਾਂ ਤਾਂ ਕਈ ਵਾਰ ਸੁਣਿਐ ਪਰ ਹਜ਼ੂਰ ਦੇ ਦਰਸ਼ਨ ਅੱਜ ਹੋਏ ਨੇ।

ਦੂਜਾ ਸੰਤਰੀ : ਫਿਰ ਦੱਸੋ ਕੀ ਕੰਮ ਆਏ ਓ?

ਨਰੰਜਨੀਆ : ਸੂਬੇਦਾਰ ਖਾਨ ਬਹਾਦਰ ਨਾਲ ਕੋਈ ਖਾਸ ਗੱਲ ਸਾਂਝੀ ਕਰਨ ਆਇਆ ਆਂ।

ਦੋਵੇਂ ਸੰਤਰੀ : ਆਓ ਫਿਰ ਥੋਨੂੰ ਖਾਨ ਬਹਾਦਰ ਸਾਬ੍ਹ ਨਾਲ ਮਿਲਾ ਦਈਏ।

*(ਦੋਵੇਂ ਸੰਤਰੀ ਮੂਹਰੇ-ਮੂਹਰੇ ਜਾਂਦੇ ਹਨ ਤੇ ਪਿੱਛੇ-ਪਿੱਛੇ ਹਰਭਗਤ ਨਰੰਜਨੀਆ ਜਾ ਰਿਹਾ ਹੈ)*

ਨਰੰਜਨੀਆ : (ਝੁਕ ਕੇ) ਖਾਨ ਬਹਾਦਰ ਸਾਬ੍ਹ, ਸਲਾਮਾ ਲੇਕਮ।

ਜ਼ਕਰੀਆ ਖਾਨ : ਵਾਲੇਕਮ ਸਲਾਮ,ਅੱਜ ਕਿਧਰ ਤਸ਼ਰੀਫ਼ ਲਿਆਏ ਓ?

ਨਰੰਜਨੀਆ : ਖਾਨ ਸਾਬ੍ਹ, ਸਾਡੇ ਹੀ ਕੁੱਛੜ 'ਚ ਬੈਠ ਕੇ ਸਾਨੂੰ ਹੀ ਡਰਾ ਰਿਹੈ।

* *ਬੀ.ਡੀ.ਪੀ.ਓ (ਸੇਵਾ ਮੁਕਤ) ਸਾਹਮਣੇ ਸਿਵਲ ਹਸਪਤਾਲ ਰੂਪ ਨਗਰ, ਮੋ.੯੪੧੭੫-੮੩੧੪੧*

ਜ਼ਕਰੀਆ ਖਾਨ : ਕੌਣ ਐਸਾ ਗੁਸਤਾਖ਼ ਜੋ ਸਾਨੂੰ ਡਰਾ ਰਿਹੈ?

ਨਰੰਜਨੀਆ : ਖਾਨ ਸਾਬ੍ਹ, ਇਸ ਇਲਾਕੇ ਵਿਚ ਬਹੁਤ ਸਾਰੇ ਸਿੱਖ ਰਹਿੰਦੇ ਨੇ, ਜੋ ਖੇਤੀਬਾੜੀ ਕਰ ਕੇ ਆਪਣੇ ਸਾਊ ਮੁਸਲਮਾਨਾਂ ਤੇ ਹਿੰਦੂਆਂ ਦੇ ਸਹਿਯੋਗ ਨਾਲ ਜੀਵਨ ਬਿਤਾ ਰਹੇ ਨੇ। ਉਨ੍ਹਾਂ ਵਿੱਚੋਂ ਹੈ ਇਕ ਤਾਰੂ ਸਿੰਘ ਨਾਂ ਦਾ ਬੰਦਾ, ਜੋ ਪਿੰਡ ਪੂਹਲਾ ਜ਼ਿਲ੍ਹਾ ਅੰਬਰਸਰ ਵਿਚ ਰਹਿੰਦਾ ਏ।

ਜ਼ਕਰੀਆ ਖਾਨ : ਉਹ ਕੀ ਕਰਦੈ ?

ਨਰੰਜਨੀਆ : ਉਹ ਹਕੂਮਤ ਦੀਆਂ ਖ਼ੁਫ਼ੀਆ ਰਿਪੋਟਾਂ ਸਿੰਘਾਂ ਨੂੰ ਪਹੁੰਚਾਉਂਦਾ ਐ।

ਜ਼ਕਰੀਆ ਖਾਨ : ਫਿਰ ਤਾਂ ਉਸ ਵਾਸਤੇ ਮਾੜੀ ਗੱਲ ਐ, ਆਪਣੇ ਹੀ ਇਲਾਕੇ 'ਚ ਰਹਿ ਕੇ ਸਾਡਾ ਹੀ ਬੁਰਾ ਸੋਚੇ, ਐਸਾ ਬਰਦਾਸ਼ਤ ਨਹੀਂ ਹੋਗਾ।

ਨਰੰਜਨੀਆ : ਖਾਨ ਬਹਾਦਰ ਸਾਬ੍ਹ, ਤਾਰੂ ਸਿੰਘ ਦੇ ਘਰ ਡਾਕੂ ਆਉਂਦੇ ਨੇ ਡਾਕੂ! ਤੇ ਡਾਕੇ ਮਾਰ ਕੇ ਉੱਥੇ ਹੀ ਰਹਿ ਕੇ ਰਾਤ ਨੂੰ ਸ਼ਰਨ ਲੈਂਦੇ ਨੇ ਜਿਸ ਕਰਕੇ ਪਿੰਡਾਂ ਦੇ ਲੋਕਾਂ ਨੂੰ ਖ਼ਤਰਾ ਐ।

ਜ਼ਕਰੀਆ ਖਾਨ : ਫਿਰ ਤਾਂ ਵਾਕਿਆ ਹੀ ਉਸ ਤੋਂ ਹਕੂਮਤ ਨੂੰ ਖ਼ਤਰਾ ਹੋ ਸਕਦੈ।

ਨਰੰਜਨੀਆ : ਹਾਂ ਜਨਾਬ, ਡਾਕੂਆਂ ਕਾਰਨ ਪਿੰਡਾਂ ਦੇ ਲੋਕਾਂ ਦੀ ਇੱਜ਼ਤ ਸੁਰੱਖਿਅਤ ਨਹੀਂ ਐ ਖ਼ਾਨ ਬਹਾਦਰ ਸਾਹਿਬ। ਇਲਾਕੇ ਵਿਚ ਇਹ ਵੀ ਚਰਚਾ ਏ ਕਿ ਉਹ ਪਿੰਡਾਂ ਵਿਚ ਟਾਂਵੇਂ-ਟਾਂਵੇਂ ਰਹਿੰਦੇ ਸਿੱਖਾਂ ਨੂੰ ਆਉਣ ਵਾਲੇ ਖ਼ਤਰਿਆਂ ਤੋਂ ਸੁਚੇਤ ਵੀ ਕਰਦਾ ਐ।

ਜ਼ਕਰੀਆ ਖਾਨ : ਨਰੰਜਨੀਏ, ਤੈਂ ਤਾਂ ਇਹ ਗੱਲ ਦੱਸ ਕੇ ਮੇਰੀਆਂ ਅੱਖਾਂ ਖੋਲ੍ਹ ਦਿੱਤੀਆਂ ਨੇ, ਹੋਰ ਕੀ?

ਨਰੰਜਨੀਆ : ਹੋਰ ਕੀ ਦੱਸਾਂ ਖਾਨ ਸਾਬ੍ਹ, ਉਹ ਵੇਲੇ ਕੁਵੇਲੇ ਬਹਾਦਰ ਸਿੰਘਾਂ ਨੂੰ ਸ਼ਰਨ ਵੀ ਦਿੰਦਾ ਏ ਤੇ ਉਨ੍ਹਾਂ ਦੇ ਦਾਣੇ-ਪੱਠੇ ਦੀ ਮਦਦ ਵੀ ਕਰਦੈ।

ਜ਼ਕਰੀਆ ਖਾਨ : (ਤਲਖੀ ਵਿਚ ਆ ਕੇ) ਫਿਰ ਤਾਂ ਏਸ ਨੂੰ ਸੋਧਣਾ ਹੀ ਪੈਣੈ। ਸ਼ੈਤਾਨ ਨੂੰ ਪਹਿਲਾਂ ਹੀ ਦੱਬ ਦੇਣਾ ਚਾਹੀਦੈ।

ਨਰੰਜਨੀਆ : ਹਾਂ ਜਨਾਬ, ਜੇ ਉਸ ਨੂੰ ਹੁਣ ਨੱਥ ਨਾ ਪਾਈ ਤਾਂ ਹਕੂਮਤ ਲਈ ਵੀ ਇਕ ਵੱਡਾ ਖ਼ਤਰਾ ਪੈਦਾ ਹੋ ਸਕਦੈ।

ਜ਼ਕਰੀਆ ਖਾਨ : (ਗੁੱਸੇ ਦੇ ਲਹਿਜ਼ੇ ਵਿਚ) ਮੋਮਨ ਖਾਂ।

ਮੋਮਨ ਖਾਂ : ਜਨਾਬ ਹੁਕਮ?

ਜ਼ਕਰੀਆ ਖਾਨ : ਜਾਓ, ਵੀਹ-ਪੰਝੀ ਸਿਪਾਹੀ ਲੈ ਜਾਓ। ਤਾਰੂ ਸਿੰਘ ਨੂੰ ਬੇੜੀਆਂ ਪਾ ਕੇ ਮੇਰੇ ਸਾਹਮਣੇ ਪੇਸ਼ ਕਰੋ।

ਮੋਮਨ ਖਾਂ : ਜੋ ਹੁਕਮ ਜਨਾਬ। (ਮੋਮਨ ਖਾਂ ਚਲਾ ਜਾਂਦਾ ਹੈ।)

ਜ਼ਕਰੀਆ ਖਾਨ : ਨਰੰਜਨੀਏ, ਹੁਣ ਤਾਂ ਠੀਕ ਐ। ਤੇਰੇ ਕਹਿਣ 'ਤੇ ਤੇਰੇ ਸਾਹਮਣੇ ਹੀ ਮੈਂ ਉਸ ਨੂੰ ਗ੍ਰਿਫ਼ਤਾਰ ਕਰਨ ਲਈ ਮੋਮਨ ਖਾਂ ਨੂੰ ਭੇਜ ਦਿੱਤੈ।

ਨਰੰਜਨੀਆ : (ਹੱਥ 'ਤੇ ਹੱਥ ਮਾਰ ਕੇ ਹੱਸਦਾ ਹੈ) ਹੁਣ ਪਤਾ ਲੱਗੂ ਜਦੋਂ ਭੁਗਤਣੀ ਪਊ। ਇਲਾਕੇ ਵਿਚ ਬੜਾ ਬਰਿਆੜ ਬਣਿਆ ਫਿਰਦੈ। ਚੰਗਾ ਜਨਾਬ, ਮੈ ਹੁਣ ਚੱਲਦਾਂ। ਨਰੰਜਨੀਆ ਚਲਾ ਜਾਂਦਾ ਹੈ। (ਜ਼ਕਰੀਆ ਖਾਨ ਮੂੰਹ ਵਿਚ ਉਂਗਲੀ ਪਾ ਕੇ ਸੋਚਦਾ ਹੈ)

ਮੋਮਨ ਖਾਂ : (ਮੋਮਨ ਖਾਂ ਤਾਰੂ ਸਿੰਘ ਨੂੰ ਹੱਥਕੜੀਆਂ ਲਾਈ ਪੇਸ਼ ਹੁੰਦਾ ਹੈ।)

ਮੋਮਨ ਖਾਂ : ਲਓ ਖਾਨ ਬਹਾਦਰ ਸਾਬ੍ਹ, ਤਾਰੂ ਸਿੰਘ ਤੁਹਾਡੇ ਸਾਹਮਣੇ ਪੇਸ਼ ਐ।

ਜ਼ਕਰੀਆ ਖਾਨ : ਤੈਂ ਤਾਂ ਛੇਤੀ ਹੀ ਹੁਕਮ ਦੀ ਤਾਮੀਲ ਕਰ ਦਿੱਤੀ ਐ।

ਮੋਮਨ ਖਾਂ : ਹਾਂ ਜਨਾਬ, ਤੁਹਾਡੇ ਹੁਕਮ ਦੀ ਤਾਮੀਲ ਕਰਨੀ ਮੇਰਾ ਫਰਜ਼ ਬਣਦਾ ਏ।

ਜ਼ਕਰੀਆ ਖਾਨ : ਹਾਂ ਬਈ ਤਾਰੂ ਸਿੰਘ, ਸੁਣਿਆਂ ਤੂੰ ਮੁਖ਼ਬਰੀ ਕਰਦੈਂ ਤੇ ਹਕੂਮਤ ਵਿਰੁੱਧ ਹਿੰਦੂ-ਸਿੱਖਾਂ ਤੇ ਮੁਸਲਮਾਨਾਂ ਨੂੰ ਭੜਕਾਉਂਦੈ, ਇਹ ਵੀ ਸੁਣਿਐ ਤੂੰ ਡਾਕੂਆਂ ਨੂੰ ਆਪਣੇ ਡੇਰੇ ਵਿਚ ਪਨਾਹ ਦਿੰਦੈ।

ਭਾਈ ਤਾਰੂ ਸਿੰਘ : ਕਿਸੇ ਲੋੜਵੰਦ ਦੀ ਮਦਦ ਕਰਨਾ ਸਿੱਖ ਦਾ ਫਰਜ਼ ਐ, ਏਹੀ ਸਾਨੂੰ ਗੁਰੂ ਸਾਹਿਬ ਨੇ ਸਿੱਖਿਆ ਦਿੱਤੀ ਐ।

ਜ਼ਕਰੀਆ ਖਾਨ : ਅੱਛਾ, ਹੁਣ ਤੂੰ ਗੁਰੂ ਦੀ ਸਿੱਖਿਆ 'ਤੇ ਚੱਲਣ ਲੱਗ ਪਿਐਂ। ਦੇਖਦਾ ਆਂ, ਤੇਰਾ ਗੁਰੂ ਹੁਣ ਤੇਰੀ ਮਦਦ ਕਿਵੇਂ ਕਰਦੈ। (ਜ਼ਰਾ ਰੁਕ ਕੇ) ਮੋਮਨ ਖਾਂ, ਪਹਿਲਾਂ ਏਸ ਦੀ ਅੰਦਰ ਜਾ ਕੇ ਚੰਗੀ ਤਰ੍ਹਾਂ ਖਾਤਰਦਾਰੀ ਕਰੋ। ਪਤਾ ਲੱਗੇ ਕਿ ਹਕੂਮਤ ਦੇ ਖ਼ਿਲਾਫ਼ ਕਿਵੇਂ ਬੋਲੀ ਦਾ ਐ।

ਮੋਮਨ ਖਾਂ : ਜੋ ਹੁਕਮ ਜਨਾਬ (ਮੋਮਨ ਖਾਂ ਤਾਰੂ ਸਿੰਘ ਨੂੰ ਖਿੱਚ ਕੇ

ਲਿਜਾਂਦਾ ਹੈ ਜ਼ਕਰੀਆ ਖਾਨ ਮੱਥੇ ਤੇ ਹੱਥ ਰੱਖ ਕੇ ਸੋਚਣ ਲੱਗ ਜਾਂਦਾ ਹੈ। ਸੋਚ ਕੇ ਤਾੜੀ ਮਾਰਦਾ ਹੈ।)

ਦੋਵੇਂ ਸੰਤਰੀ : ਜਨਾਬ ਕੋਈ ਹੁਕਮ।

ਜ਼ਕਰੀਆ ਖਾਨ : ਜਾਓ, ਮੋਮਨ ਖਾਂ ਨੂੰ ਕਹੋ ਕਿ ਉਹ ਤਾਰੂ ਸਿੰਘ ਨੂੰ ਲੈ ਕੇ ਆਵੇ।

ਸੰਤਰੀ : ਜੀ ਹਜ਼ੂਰ। (ਮੋਮਨ ਖਾਂ ਤਾਰੂ ਸਿੰਘ ਨੂੰ ਹੱਥਕੜੀਆਂ ਸਮੇਤ ਲੈ ਕੇ ਆ ਰਿਹਾ ਹੈ।)

ਮੋਮਨ ਖਾਂ : ਲਓ, ਹਜ਼ੂਰ ਦੇ ਪੇਸ਼ ਹੈ।

ਜ਼ਕਰੀਆ ਖਾਨ : ਮੋਮਨ ਖਾਂ, ਏਸ ਨੇ ਆਪਣਾ ਗੁਨਾਹ ਕਬੂਲ ਕਰ ਲਿਆ ਏ ਕੇ ਨਹੀਂ।

ਮੋਮਨ ਖਾਂ : ਨਹੀਂ ਜਨਾਬ, ਏਹ ਤਾਂ ਟੱਸ ਤੋਂ ਮੱਸ ਨਹੀਂ ਹੋਇਆ। ਬਥੇਰੇ ਏਸ ਨੂੰ ਤਸੀਹੇ ਦਿੱਤੇ ਗਏ ਪਰ ਏਹ ਆਪਣੀ ਅੜੀ ’ਤੇ ਕਾਇਮ ਹੈ। (ਜ਼ਰਾ ਰੁਕ ਕੇ) ਮੈਂ ਤਾਂ ਹੈਰਾਨ ਹਾਂ ਜਨਾਬ, ਪਤਾ ਨੀਂ ਏ ਸਿੱਖ ਕਿਸ ਮਿੱਟੀ ਦੇ ਬਣੇ ਹੋਏ ਨੇ।

ਜ਼ਕਰੀਆ ਖਾਨ : (ਗੁੱਸੇ ਵਿਚ) ਤਾਰੂ ਸਿੰਘ ਸੋਚ ਲੈ। ਜੇ ਤੂੰ ਭਲਾ ਚਾਹੁੰਦਾ ਐਂ ਤਾਂ ਆਪਣੀ ਜ਼ਿੱਦ ਛੱਡ ਦੇ ਤੇ ਹਕੂਮਤ ਦਾ ਵਫਾਦਾਰ ਬਣ ਜਾ।

ਭਾਈ ਤਾਰੂ ਸਿੰਘ : ਜ਼ਕਰੀਆ ਖਾਨ, ਦੱਸਿਆ ਜਾਵੇ ਮੈਨੂੰ ਕਿਸ ਕਸੂਰ ਬਦਲੇ ਗ੍ਰਿਫ਼ਤਾਰ ਕੀਤੈ। ਮੈਂ ਤੇਰਾ ਕੀ ਵਿਗਾੜਿਆ ਜਿਸ ਕਾਰਨ ਤੈਂ ਮੈਨੂੰ ਐਨੇ ਤਸੀਹੇ ਦਿੱਤੇ ਨੇ।

ਜ਼ਕਰੀਆ ਖਾਨ : ਤੈਂ ਬਹੁਤ ਕੁਝ ਵਿਗਾੜ ਦਿੱਤਾ ਏ। ਤੂੰ ਹਕੂਮਤ ਦਾ ਬਾਗੀ ਐਂ ਬਾਗੀ। ਤੂੰ ਭੋਲੇ ਭਾਲੇ ਲੋਕਾਂ ਨੂੰ ਗੁੰਮਰਾਹ ਕਰ ਕੇ ਉਨ੍ਹਾਂ ਨੂੰ ਹਕੂਮਤ ਦੇ ਵਿਰੁੱਧ ਭੜਕਾ ਰਿਹੈਂ।

ਭਾਈ ਤਾਰੂ ਸਿੰਘ : ਖਾਨ ਸਾਬ੍ਹ, ਮੈਂ ਆਪਣੇ ਦਸਾਂ ਨਹੁੰਆਂ ਦੀ ਕਿਰਤ ਕਮਾਈ ਕਰਦਾਂ। ਖੇਤੀਬਾੜੀ ਕਰਦਾਂ ਤੇ ਸਰਕਾਰ ਨੂੰ ਮਾਲੀਆ ਵੀ ਦਿੰਦਾ ਹਾਂ। ਮੈਂ ਭੁੱਖਾ ਰਹਿ ਕੇ ਲੋੜਵੰਦਾਂ ਦਾ ਪੇਟ ਭਰਦਾ ਹਾਂ। (ਜ਼ਰਾ ਰੁਕ ਕੇ) ਖਾਨ ਬਹਾਦਰ, ਮੈਨੂੰ ਦੱਸੋ ਤਾਂ ਸਈ, ਮੇਰੇ ਲੋੜਵੰਦਾਂ ਪ੍ਰਤੀ ਹਮਦਰਦੀ ਤੋਂ ਹਕੂਮਤ ਕਿਉਂ ਦੁਖੀ ਐ, ਮੇਰੇ ਪਾਸੋਂ ਕੀ ਖਤਰਾ ਐ? (ਭਾਈ ਤਾਰੂ ਸਿੰਘ ਦੀ ਗੱਲ ਸੁਣ ਕੇ ਜ਼ਕਰੀਆ ਖਾਨ ਸੋਚ ਕੇ ਤਾੜੀ ਮਾਰਦਾ ਹੈ ਤੇ ਤਾੜੀ ਸੁਣ ਕੇ ਦੋਵੇਂ ਸੰਤਰੀ ਦੌੜੇ ਆਉਂਦੇ ਹਨ)

ਸੰਤਰੀ : ਜੀ ਹਜ਼ੂਰ, ਕੋਈ ਹੁਕਮ।

ਜ਼ਕਰੀਆ ਖਾਨ : ਜਾਓ, ਕਾਜ਼ੀ ਨੂੰ ਬੁਲਾ ਕੇ ਲਿਆਓ।

ਸੰਤਰੀ : ਅੱਛਾ ਹਜ਼ੂਰ।(ਇਕ ਸੰਤਰੀ ਜਾਂਦਾ ਹੈ)

ਜ਼ਕਰੀਆ ਖਾਨ : ਤਾਰੂ ਸਿੰਘ ਸੋਚ ਲੈ। ਤੈਨੂੰ ਹਕੂਮਤ ਦੇ ਤਸੀਹਿਆਂ ਬਾਰੇ ਪਤਾ ਈ ਐ ਜੋ ਤੇਰੇ ਕੋਲੋਂ ਸਹਾਰੇ ਨੀ ਜਾਣੇ।

ਭਾਈ ਤਾਰੂ ਸਿੰਘ : ਤੁਸੀਂ ਭੁਲੇਖੇ ਵਿਚ ਹੋ ਖਾਨ ਸਾਬ੍ਹ। ਥੋਨੂੰ ਸਿੱਖਾਂ ਦੇ ਇਤਿਹਾਸ ਬਾਰੇ ਭਲੀ ਭਾਂਤ ਪਤੈ । ਥੋਡੀ ਜ਼ਾਲਮ ਹਕੂਮਤ ਨੇ ਉਨ੍ਹਾਂ ਨੂੰ ਕਿੰਨੇ ਤਸੀਹੇ ਦਿੱਤੇ ਤੇ ਉਹ ਹੱਸਦੇ-ਹੱਸਦੇ ਸ਼ਹੀਦੀਆਂ ਪ੍ਰਾਪਤ ਕਰ ਗਏ ਪਰ ਉਨ੍ਹਾਂ ਨੇ ਮੂੰਹੋਂ ਸੀਅ ਨੀਂ ਕੀਤਾ।

ਜ਼ਕਰੀਆ ਖਾਨ : ਅੱਛਾ, ਲਗਦੈ, ਤਾਂ ਤੇਰੇ ਵਿਚ ਵੀ ਉਨ੍ਹਾਂ ਦੀ ਰੂਹ ਦਾਖ਼ਲ ਹੋ ਗਈ ਐ। (ਸੰਤਰੀ ਕਾਜ਼ੀ ਨੂੰ ਲੈ ਕੇ ਆ ਰਿਹਾ ਹੈ)

ਸੰਤਰੀ : ਲਓ ਹਜ਼ੂਰ, ਕਾਜ਼ੀ ਸਾਬ੍ਹ ਆ ਗਏ ਨੇ।

ਕਾਜ਼ੀ : ਖਾਨ ਬਹਾਦੁਰ ਸਾਬ੍ਹ, ਸਲਾਮਾ ਲੇਕਮ।

ਜ਼ਕਰੀਆ ਖਾਨ : ਵਾਲੇਕਮ ਸਲਾਮ।

ਕਾਜ਼ੀ : ਹਜ਼ੂਰ ਨੇ ਯਾਦ ਕੀਤਾ। ਕਿਆ ਹੁਕਮ ਐ?

ਜ਼ਕਰੀਆ ਖਾਨ : ਤਾਰੂ ਸਿੰਘ ਹਕੂਮਤ ਤੋਂ ਬਾਗੀ ਹੋ ਗਿਆ। ਏਸ ਤੋਂ ਕਿਸੇ ਵੇਲੇ ਵੀ ਹਕੂਮਤ ਨੂੰ ਖ਼ਤਰਾ ਪੈਦਾ ਹੋ ਸਕਦੈ। ਇਸ ਬਾਰੇ ਕੋਈ ਫੈਸਲਾ ਕਰਨਾ ਐ। (ਦੋਵੇਂ ਨੇੜੇ ਹੋ ਕੇ ਸਲਾਹ ਕਰਦੇ ਹਨ।) (ਕੁਝ ਸੋਚ ਕੇ) ਤਾਰੂ ਸਿੰਘ ਤੇਰੀ ਜਾਨ ਕੇਵਲ ਤਾਂ ਹੀ ਬਖ਼ਸ਼ੀ ਜਾ ਸਕਦੀ ਐ ਜੇਕਰ ਤੂੰ ਮੁਸਲਮਾਨ ਬਣ ਜਾਵੇਂ ਤੇ ਸਿੱਖੀ ਨੂੰ ਤਿਆਗ ਦੇਵੇਂ।

ਭਾਈ ਤਾਰੂ ਸਿੰਘ : ਕੀ ਮੁਸਲਮਾਨ ਬਣਨ ਨਾਲ ਮੌਤ ਨਹੀਂ ਆਵੇਗੀ? ਕੀ ਮੁਸਲਮਾਨ ਮਰਦੇ ਨੀਂ। ਜੇ ਮੌਤ ਨੇ ਆ ਹੀ ਜਾਣਾ ਹੈ ਤਾਂ ਮੈਂ ਆਪਣੇ ਗੁਰੂ ਤੋਂ ਬੇਮੁਖ ਕਿਉਂ ਹੋਵਾਂ? ਮੈਨੂੰ ਤਾਂ ਸਿੱਖੀ ਆਪਣੀ ਜਾਨ ਤੋਂ ਵੀ ਵੱਧ ਪਿਆਰੀ ਏ ਖਾਨ ਸਾਬ੍ਹ।

ਜ਼ਕਰੀਆ ਖਾਨ : (ਰੋਅਬ ਨਾਲ) ਫਿਰ ਦੇਖਦਾ ਜਾ ਤੂੰ ਸਿੱਖੀ ਕਿਵੇਂ ਕਾਇਮ ਰੱਖਦੈਂ? (ਜ਼ਕਰੀਆ ਖਾਨ ਤਾੜੀ ਮਾਰਦਾ ਹੈ)

ਸੰਤਰੀ : (ਦੌੜ ਕੇ) ਜੀ ਹਜ਼ੂਰ, ਸਾਡੇ ਲਈ ਕਿਆ ਹੁਕਮ ਐ?

ਜ਼ਕਰੀਆ ਖਾਨ : ਜਾਓ, ਏਸੇ ਵਕਤ ਮੋਚੀ ਨੂੰ ਬੁਲਾ ਕੇ ਲਿਆਓ। ਕਹੋ ਆਪਣੀ ਰੰਬੀ ਅਤੇ ਕੈਂਚੀ ਆਪਣੇ ਨਾਲ ਲੈ ਕੇ ਆਵੇ।

ਸੰਤਰੀ : ਜੋ ਹੁਕਮ ਹਜ਼ੂਰ। (ਇਕ ਸੰਤਰੀ ਮੋਚੀ ਨੂੰ ਲੈਣ ਚਲਾ ਜਾਂਦਾ ਹੈ)

ਜ਼ਕਰੀਆ ਖਾਨ : ਕਾਜ਼ੀ ਸਾਹਿਬ, ਠੀਕ ਐ ਜੋ ਮੈਂ ਕਿਹਾ।

ਕਾਜ਼ੀ : ਹਾਂ, ਖਾਨ ਬਹਾਦਰ ਸਾਬ੍ਹ, ਜੋ ਜਨਾਬ ਨੇ ਸੋਚਿਆ ਉਹ ਠੀਕ ਹੀ ਐ। (ਸੰਤਰੀ ਮੋਚੀ ਨੂੰ ਲੈ ਆਉਂਦਾ ਹੈ)

ਸੰਤਰੀ : ਹਜ਼ੂਰ, ਮੋਚੀ ਹਾਜ਼ਰ ਐ।

ਮੋਚੀ : (ਝੁਕ ਕੇ) ਹਜ਼ੂਰ ਮੇਰੇ ਲਈ ਕਿਆ ਹੁਕਮ ਐ। ਮੈਨੂੰ ਕਿਸ ਕੰਮ ਲਈ ਬੁਲਾਇਐ?

ਜ਼ਕਰੀਆ ਖਾਨ : ਆਹ, ਤੇਰੇ ਸਾਹਮਣੇ ਤਾਰੂ ਸਿੰਘ ਹੱਥਕੜੀਆਂ ਨਾਲ ਜਕੜਿਆ ਬੈਠਾ ਹੈ। ਇਸ ਦੇ ਸਿਰ ਤੋਂ ਪੱਗ ਲਾਹ ਦੇ ਵਾਲਾਂ ਸਮੇਤ ਇਸ ਦੀ ਖੋਪਰੀ ਲਾਹ ਕਾਫਰ ਆਪੇ ਮਰ ਜਾਏਗਾ (ਮੋਚੀ ਰੰਬੀ ਨਾਲ ਭਾਈ ਤਾਰੂ ਸਿੰਘ ਦੀ ਖੋਪਰੀ ਲਾਹ ਰਿਹਾ ਹੈ ਤੇ ਸਿਰ ਵਿੱਚੋਂ ਖ਼ੂਨ ਵਗਣ ਲੱਗ ਜਾਂਦਾ ਹੈ।)

ਭਾਈ ਤਾਰੂ ਸਿੰਘ : (ਮੁਖੋਂ) 'ਤੇਰਾ ਕੀਆ ਮੀਠਾ ਲਾਗੈ, ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ'। (ਮੋਚੀ ਭਾਈ ਤਾਰੂ ਸਿੰਘ ਦੀ ਖੋਪਰੀ ਕੇਸਾਂ ਸਮੇਤ ਫੜੀ ਖੜਾ ਹੈ ਤੇ ਭਾਈ ਤਾਰੂ ਸਿੰਘ ਵੱਲ ਗਹੁ ਨਾਲ ਵੇਖਦਾ ਹੈ।

ਜ਼ਕਰੀਆ ਖਾਨ : (ਸੰਤਰੀਆਂ ਵੱਲ ਮੂੰਹ ਕਰਕੇ) ਕਿਆ ਵੇਖਦੇ ਓ? ਜਾਓ, ਏਸ ਨੂੰ ਬਾਹਰ ਕਿਸੇ ਡੂੰਘੇ ਖੱਡੇ ਵਿਚ ਸੁੱਟ ਆਓ, ਕਾਫਰ ਆਪੇ ਤੜਫ-ਤੜਫ ਕੇ ਮਰ ਜਾਵੇਗਾ। (ਸੰਤਰੀ ਭਾਈ ਤਾਰੂ ਸਿੰਘ ਨੂੰ ਚੁੱਕ ਕੇ ਲੈ ਜਾਂਦੇ ਹਨ।) (ਜ਼ਕਰੀਆ ਖਾਨ, ਮੋਮਨ ਖਾਂ, ਤੇ ਕਾਜ਼ੀ ਖ਼ੂਬ ਹੱਸਦੇ ਹਨ।) (ਜ਼ਰਾ ਰੁਕ ਕੇ) ਚੰਗਾ ਹੋਇਆ ਇਕ ਕਾਫਰ ਦਾ ਨਬੇੜਾ ਤਾਂ ਕਰ ਦਿੱਤਾ ਗਿਆ। ਏਸ ਨਾਲ ਦੂਸਰਿਆਂ ਨੂੰ ਵੀ ਕੰਨ ਹੋ ਜਾਣਗੇ। (ਜ਼ਕਰੀਆ ਖਾਨ ਉੱਠ ਕੇ ਚੱਲਣ ਲੱਗਦਾ ਹੈ) ਮੋਮਨ ਖਾਂ, ਮੋਮਨ ਖਾਂ, ਆਹ ਕੀ ਹੋ ਗਿਆ। ਪੇਟ ਵਿਚ ਦਰਦ ਹੋਣਾ ਸ਼ੁਰੂ ਹੋ ਗਿਆ। ਲਗਦੈ ਪਿਸ਼ਾਬ ਰੁਕ ਗਿਐ। ਹਾਏ ਮਰ ਗਿਆ। ਬਚਾਓ ਮੈਨੂੰ! ਮੇਰੇ ਪਾਸੋਂ ਬਹੁਤ ਬੁਰਾ ਹੋ ਗਿਆ ਜਾਪਦਾ ਤਾਰੂ ਸਿੰਘ ਨੂੰ ਮਰਵਾ ਕੇ। ਜਾਓ, ਛੇਤੀ ਕਰੋ ਕਿਸੇ ਹਕੀਮ ਨੂੰ ਬੁਲਾ ਕੇ ਲਿਆਓ ਤੇ ਨਾਲ ਬੇਗ਼ਮ ਨੂੰ ਵੀ ਸੁਨੇਹਾ ਭੇਜ ਦਿਓ। (ਦੋਵੇ ਸੰਤਰੀ ਦੌੜੇ-ਦੌੜੇ ਜਾਂਦੇ ਹਨ।) (ਮੁੜਦੇ ਹੋਏ ਇਕ ਸੰਤਰੀ ਹਕੀਮ ਨੂੰ ਲੈ ਕੇ ਆ ਰਿਹਾ ਹੈ ਤੇ ਦੂਸਰਾ ਬੇਗ਼ਮ ਸਾਹਿਬਾ ਨੂੰ) (ਬੇਗ਼ਮ ਸਾਹਿਬਾ ਖਾਨ ਦੀ ਹਾਲਤ ਵੇਖ ਕੇ ਘਬਰਾ ਜਾਂਦੀ ਹੈ)

ਹਕੀਮ : (ਜ਼ਕਰੀਆ ਖਾਨ ਦੀ ਨਬਜ਼ ਦੇਖ ਕੇ ਸੰਤਰੀ ਨੂੰ ਇਸ਼ਾਰਾ ਕਰਦਾ ਹੈ) ਜਾਓ, ਖਾਨ ਬਹਾਦਰ ਲਈ ਮੰਜਾ ਲੈ ਕੇ ਆਓ। ਹਾਲਤ ਖਰਾਬ ਹੋ ਰਹੀ ਹੈ। (ਸੰਤਰੀ ਮੰਜਾ ਲਿਆ ਕੇ ਡਾਹ ਦਿੰਦੇ ਹਨ ਤੇ ਖਾਨ ਬਹਾਦਰ ਨੂੰ ਮੰਜੇ 'ਤੇ ਲਿਟਾ ਦਿੱਤਾ ਜਾਂਦਾ ਹੈ)

ਬੇਗ਼ਮ ਸਾਹਿਬਾ : (ਖਾਨ ਦੇ ਵਾਲ ਸੁਆਰਦੀ ਹੋਈ) ਹਾਏ ਮੈਂ ਮਰ ਜਾਂ। ਥੋਨੂੰ ਐਨੀ ਛੇਤੀ ਕੀ ਹੋ ਗਿਆ? ਹੁਣੇ ਤਾਂ ਤੁਸੀਂ ਠੀਕ-ਠਾਕ ਮਹਿਲੋਂ ਆਏ ਸੀ।

ਜ਼ਕਰੀਆ ਖਾਨ : (ਢਿੱਡ ਨੂੰ ਫੜ ਕੇ) ਹਾਏ ਮਰ ਗਿਆ ਬੇਗ਼ਮ ਸਾਹਿਬਾ ਮੈਨੂੰ ਪਿਸ਼ਾਬ ਨੀਂ ਆ ਰਿਹਾ। ਲਗਦੈ, ਪਿਸ਼ਾਬ ਦਾ ਬੰਨ ਪੈ ਗਿਆ।

ਬੇਗ਼ਮ ਸਾਹਿਬਾ : ਹਕੀਮ ਜੀ,ਛੇਤੀ ਕਰੋ। ਕੋਈ ਦਾਰੂ-ਬੂਟੀ ਦਾ ਇੰਤਜ਼ਾਮ ਕਰੋ। (ਹਕੀਮ ਗਿਲਾਸ ਨਾਲ ਦਵਾਈ ਪਿਲਾਉਂਦਾ ਹੈ)

ਜ਼ਕਰੀਆ ਖਾਨ : (ਆਪਣੇ ਸਰੀਰ ਨੂੰ ਪੁੱਠਾ-ਸਿੱਧਾ ਕਰਦਾ ਹੋਇਆ) ਬੇਗ਼ਮ ਸਾਹਿਬਾ ਅੱਜ ਮੇਰੇ ਪਾਸੋਂ ਬਹੁਤ ਵੱਡਾ ਗੁਨਾਹ ਹੋ ਗਿਐ ਤਾਰੂ ਸਿੰਘ ਦੀ ਖੋਪਰੀ ਮੋਚੀ ਤੋਂ ਲੁਹਾ ਕੇ। ਹੋ ਸਕਦੈ ਉਸ ਦਾ ਸਰਾਪ ਮੈਨੂੰ ਲੱਗ ਗਿਆ ਹੋਵੇ। (ਢਿੱਡ ਨੂੰ ਫੜ ਕੇ ਹਾਏ ਮਰ ਗਿਆ!) ਬੇਗ਼ਮ ਸਾਹਿਬਾ, ਕੋਈ ਛੇਤੀ ਉਪਾਅ ਕਰੋ। ਮੈਂ ਮਰਦਾ ਜਾ ਰਿਹਾਂ। (ਥਿੜਕਵੀਂ ਅਵਾਜ਼ ਵਿਚ ਮੋਮਨ ਖਾਂ ਨੂੰ ਬੁਲਾਉਂਦਾ ਹੋਇਆ) ਜਾਓ! ਸੁਬੇਗ ਸਿੰਘ ਨੂੰ ਬੁਲਾ ਲਿਆਓ। ਮੈਂ ਖਾਲਸਾ ਪੰਥ ਤੋਂ ਮੁਆਫੀ ਮੰਗ ਲੈਂਦਾ ਆਂ।

ਮੋਮਨ ਖਾਂ : (ਸੰਤਰੀ ਨੂੰ) ਮੇਰੇ ਮੂੰਹ ਵੱਲ ਕੀ ਵੇਖਦੇ ਓ। ਜਾਓ ਸੁਬੇਗ ਸਿੰਘ ਨੂੰ ਘਰੋਂ ਬੁਲਾ ਕੇ ਲਿਆਓ।

ਜ਼ਕਰੀਆ ਖਾਨ : (ਢਿੱਡ ਫੜ ਕੇ) ਬੇਗ਼ਮ ਸਾਹਿਬਾ, ਮੈਂ ਮਰ ਗਿਆ, ਕੋਈ ਸੁਬੇਗ ਸਿੰਘ ਨੂੰ ਲੈਣ ਲਈ ਜਾਓ।

ਬੇਗ਼ਮ ਸਾਹਿਬਾ : (ਉਦਾਸੀ ਵਿਚ) ਹਾਂ, ਖਾਨ ਸਾਹਿਬ, ਸੁਬੇਗ ਸਿੰਘ ਆਉਣ ਵਾਲਾ ਹੀ ਐ। (ਸੰਤਰੀ ਸ. ਸੁਬੇਗ ਸਿੰਘ ਨੂੰ ਲੈ ਕੇ ਆ ਰਿਹਾ ਹੈ)

ਜ਼ਕਰੀਆ ਖਾਨ : (ਸੁਬੇਗ ਸਿੰਘ ਨੂੰ ਵੇਖ ਕੇ) ਸੁਬੇਗ ਸਿੰਘ, ਮੇਰੇ ਪਾਸੋਂ ਘੋਰ ਅਪਰਾਧ ਹੋ ਗਿਆ ਏ, ਤਾਰੂ ਸਿੰਘ ਦੀ ਖੋਪਰੀ ਲੁਹਾ ਕੇ। ਮੈਨੂੰ ਉਸ ਦਾ ਸਰਾਪ ਲੱਗ ਗਿਆ ਜਾਪਦਾ। ਮੈਨੂੰ ਉਸ ਤੋਂ ਮੁਆਫ਼ੀ ਦੁਆ ਦਿਓ। ਤੂੰ ਉਸ ਕੋਲ ਜਾ ਕੇ ਆ। (ਢਿੱਡ ਫੜ ਕੇ ਹਾਏ ਮੈਂ ਮਰ ਗਿਆ, ਹਾਏ ਮੈਂ ਮਰ ਗਿਆ) ਹਕੀਮੋਂ

ਤੁਹਾਡੀ ਦਾਰੂ-ਬੂਟੀ ਵੀ ਕੰਮ ਨੀ ਕਰਦੀ ਉਂਝ ਕਹਿੰਦੇ ਓ ਅਸੀਂ ਬੜੇ ਵੱਡੇ ਹਕੀਮ-ਵੈਦ ਆਂ।

*(ਸੁਬੇਗ ਸਿੰਘ ਹੱਥ ਵਿਚ ਇਕ ਜੁੱਤੀ ਫੜੀ ਆ ਰਿਹਾ ਹੈ।)*

ਸੁਬੇਗ ਸਿੰਘ : ਖਾਨ ਬਹਾਦਰ, ਭਾਈ ਤਾਰੂ ਸਿੰਘ ਨੇ ਆਹ ਜੁੱਤੀ ਦਿੱਤੀ ਐ। ਕਹਿੰਦਾ ਏਹ ਜੁੱਤੀ ਖਾਨ ਦੇ ਸਿਰ ਵਿਚ ਮਾਰੋ। ਪਿਸ਼ਾਬ ਆਉਣਾ ਸ਼ੁਰੂ ਹੋ ਜਾਵੇਗਾ।

ਜ਼ਕਰੀਆ ਖਾਨ : ਸੁਬੇਗ ਸਿੰਘ, ਫਿਰ ਕੀ ਸੋਚਦੈਂ। ਮਾਰ ਮੇਰੇ ਸਿਰ 'ਤੇ ਜੁੱਤੀ। (ਸੁਬੇਗ ਸਿੰਘ ਜ਼ਕਰੀਆ ਖਾਨ ਦੇ ਸਿਰ 'ਤੇ ਜੁੱਤੀ ਮਾਰਦਾ ਹੈ)

ਸੁਬੇਗ ਸਿੰਘ : ਖਾਨ ਸਾਬ੍ਹ, ਕੁਝ ਪਿਆ ਫਰਕ। ਕੁਝ ਹੋਇਆ ਫਾਇਦਾ।

ਜ਼ਕਰੀਆ ਖਾਨ : (ਢਿੱਡ 'ਤੇ ਹੱਥ ਰੱਖ ਕੇ) ਹਾਂ ਜ਼ਰਾ ਆਉਣ ਲੱਗ ਪਿਆ ਏ। ਸੁਬੇਗ ਸਿੰਘ, ਜ਼ਰਾ ਹੋਰ ਜ਼ੋਰ ਦੀ ਮਾਰ, ਜਾਨ ਨਿਕਲਦੀ ਜਾ ਰਹੀ ਐ। ਸੁਬੇਗ ਸਿੰਘ ਹੋਰ ਜ਼ੋਰ ਨਾਲ ਜੁੱਤੀ ਮਾਰਦਾ ਹੈ। ਖਾਨ ਨੂੰ ਥੋੜਾ-ਥੋੜਾ ਪਿਸ਼ਾਬ ਆਉਣਾ ਸ਼ੁਰੂ ਹੋ ਜਾਂਦਾ ਹੈ। (ਜ਼ਰਾ ਰੁਕ ਕੇ)। ਸੁਬੇਗ ਸਿੰਘ, ਲਗਦੈ, ਤੂੰ ਥੱਕ ਗਿਐਂ। ਹੁਣ ਤੂੰ ਬੇਗ਼ਮ ਸਾਹਿਬਾ ਤੇ ਮੋਮਨ ਖਾਂ ਨੂੰ ਜੁੱਤੀ ਫੜਾ। ਏਹ ਵੀ ਮਾਰਨੀ ਸ਼ੁਰੂ ਕਰ ਦੇਣ। (ਬੇਗ਼ਮ ਸਾਹਿਬਾ ਤੇ ਮੋਮਨ ਖਾਂ ਵਾਰੋ-ਵਾਰੀ ਸਿਰ 'ਤੇ ਜੁੱਤੀ ਮਾਰੀ ਜਾ ਰਹੇ ਹਨ)

*(ਇਕ ਬੰਦਾ ਬਾਹਰੋਂ ਦੌੜਿਆ-ਦੌੜਿਆ ਆਉਂਦਾ ਹੈ)*

ਇਕ ਬੰਦਾ : ਖਾਨ ਸਾਬ੍ਹ, ਖਾਨ ਸਾਬ੍ਹ, ਭਾਈ ਤਾਰੂ ਸਿੰਘ ਆਪਣਾ ਸਰੀਰ ਛੱਡ ਗਿਐ।

*(ਖਾਨ ਸਾਹਿਬ ਭਾਈ ਤਾਰੂ ਸਿੰਘ ਦੇ ਸਰੀਰ ਛੱਡਣ ਦੀ ਖ਼ਬਰ ਸੁਣ ਕੇ ਬੇਹੋਸ਼ ਹੋ ਜਾਂਦਾ ਹੈ)*

ਬੇਗ਼ਮ ਸਾਹਿਬਾ : (ਖਾਨ ਦੇ ਮੂੰਹ ਵਿਚ ਪਾਣੀ ਪਾਉਂਦੀ ਹੋਈ) ਹਾਏ! ਖਾਨ ਸਾਬ੍ਹ, ਮੈਂ ਲੁੱਟੀ ਗਈ। ਬਰਬਾਦ ਹੋ ਗਈ। ਮੈਂ ਹੁਣ ਤੁਹਾਡੇ ਬਗੈਰ ਕਿਦਾਂ ਜੀਆਂਗੀ। ਮੈਨੂੰ ਲਗਦੈ, ਥੋਨੂੰ ਤਾਰੂ ਸਿੰਘ ਦੀ ਦੁਰਾਸੀਸ ਲੱਗ ਗਈ ਐ।

(ਉੱਪਰ ਨੂੰ ਹੱਥ ਜੋੜ ਕੇ) ਯਾ ਅੱਲਾ, ਖਾਨ ਬਹਾਦਰ ਦੇ ਗੁਨਾਹ ਮੁਆਫ਼ ਕਰੀਂ, ਮੁਆਫ਼ ਕਰੀਂ।

(ਸਟੇਜ 'ਤੇ ਖਾਮੋਸ਼ੀ ਛਾ ਜਾਂਦੀ ਹੈ)

ਪਰਦਾ ਗਿਰਦਾ ਹੈ। ■

# ਅਦੁੱਤੀ ਸ਼ਹਾਦਤ ਭਾਈ ਮਨੀ ਸਿੰਘ ਜੀ

*-ਸ੍ਰੀ. ਸੋਹਨ ਲਾਲ*

ਸ਼ਹੀਦ ਅਤੇ ਸ਼ਹਾਦਤ ਦੋਵੇਂ ਸ਼ਬਦ ਅਰਬੀ ਭਾਸ਼ਾ ਦੇ ਹਨ। ਭਾਰਤੀ ਸੱਭਿਆਚਾਰ ਦੇ ਅੰਦਰ ਸ਼ਹਾਦਤ ਦਾ ਕੋਈ ਸੰਕਲਪ ਨਹੀਂ ਮਿਲਦਾ। ਇੱਥੇ ਭਾਰਤੀ ਸੱਭਿਆਚਾਰ ਦੇ ਅੰਦਰ ਬਲੀ ਦਾ ਰਿਵਾਜ ਸੀ ਜੋ ਦੇਵਤਿਆਂ ਨੂੰ ਖੁਸ਼ ਕਰਨ ਲਈ ਦਿੱਤੀ ਜਾਂਦੀ ਸੀ। ਸ਼ਹੀਦ ਸ਼ਬਦ ਦੇ ਅਰਥ ਹਨ, ਉਹ ਗਵਾਹ ਜੋ ਨਿਰਭੈ ਅਤੇ ਨਿਰਵੈਰ ਹੋ ਕੇ ਸੱਚ ਦੇ ਰਾਹ ਤੇ ਚੱਲਦਾ ਹੋਇਆ ਬਿਨਾਂ ਕਿਸੇ ਨਿੱਜੀ ਫਾਇਦੇ ਦੇ ਆਪਾ ਕੁਰਬਾਨ ਕਰ ਦੇਵੇ। ਸ਼ਹਾਦਤ ਸ਼ਬਦ ਦਾਂ ਅਰਥ ਹੈ ਗਵਾਹੀ ਜੋ ਬਗੈਰ ਕਿਸੇ ਡਰ ਦੇ ਸੱਚ ਦੇ ਹੱਕ ਵਿਚ ਦਿੱਤੀ ਜਾਂਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹਿੰਦੋਸਤਾਨ ਦੀ ਨਬਜ਼ ਨੂੰ ਪਛਾਣਿਆ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ:-

*- ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥ (ਪੰਨਾ ੧੪੨)*

*- ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥ (ਪੰਨਾ ੧੧੦੨)*

ਭਾਰਤੀ ਸਮਾਜ ਨੂੰ ਸ਼ਹੀਦੀ ਦਾ ਸੰਕਲਪ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਦੇਣ ਹੈ। ਸਿੱਖ ਇਤਿਹਾਸ ਵਿਚ ੧੭ਵੀਂ ਤੇ ੧੯ਵੀਂ ਸਦੀ ਦੇ ਸ਼ਹੀਦਾਂ ਦੀ ਗਿਣਤੀ ਦਾ ਲੇਖਾ-ਜੋਖਾ ਕਰਨਾ ਕਿਸੇ ਕਲਮ ਦੇ ਵੱਸ ਦੀ ਗੱਲ ਨਹੀਂ ਹੈ। ਹੋਰ ਤਾਂ ਹੋਰ ੨੦ਵੀਂ ਸਦੀ ਦੇ ਸ਼ਹੀਦਾਂ ਦੀ ਗਿਣਤੀ ਕਰਨਾ ਹੀ ਅਸੰਭਵ ਜਿਹਾ ਲੱਗਦਾ ਹੈ। ਸਿੱਖ ਯੋਧਿਆਂ ਦੀ ਸੂਰਬੀਰਤਾ,ਨਿਡਰਤਾ, ਖੁੱਲਦਿਲ੍ਹੀ,ਚੜ੍ਹਦੀ ਕਲਾ,ਦ੍ਰਿੜ੍ਹਤਾ ਅਤੇ ਲਗਨ ਇਸ ਗੱਲ ਦੀ ਮੰਗ ਕਰਦੀ ਹੈ ਕਿ ਇਨ੍ਹਾਂ ਗੁਣਾਂ ਪਿੱਛੇ ਕੰਮ ਕਰਦੀ ਮਾਨਸਿਕਤਾ ਨੂੰ ਖੋਜਿਆ ਤੇ ਸਮਝਿਆ ਜਾਵੇ। ਸਿੱਖ ਸੂਰਬੀਰਾਂ ਨੇ ਗੁਰਬਾਣੀ ਅਤੇ ਇਤਿਹਾਸ ਨੂੰ ਆਪਣਾ ਆਦਰਸ਼ ਰੱਖਿਆ। ਇਨ੍ਹਾਂ ਆਦਰਸ਼ਾਂ ਦੀ ਪ੍ਰੇਰਨਾ ਸਦਕਾ ਹੀ ਸਿੱਖ ਸੂਰਬੀਰ ਆਪਣੇ ਪਰਵਾਰਾਂ ਸਮੇਤ ਲੱਖਾਂ ਕੁਰਬਾਨੀਆਂ ਕਰ ਗਏ।

ਇਨ੍ਹਾਂ ਸ਼ਹਾਦਤਾਂ ਦੇ ਅੰਦਰ ਭਾਈ ਮਨੀ ਸਿੰਘ ਜੀ ਦੇ ਪਰਵਾਰ ਦਾ ਵਿਲੱਖਣ ਸਥਾਨ ਹੈ। ਸਿੱਖ ਅਰਦਾਸ, ਦੀ ਜੇਕਰ ਗਹੁ ਨਾਲ ਵਿਚਾਰ ਕਰੀਏ ਤਾਂ ਇਸ ਅਰਦਾਸ ਅੰਦਰ ਭਾਈ ਮਨੀ ਸਿੰਘ ਜੀ ਦੇ ਪਰਵਾਰ ਦੀ ਝਲਕ ਪ੍ਰਤੱਖ ਮਿਲ ਜਾਵੇਗੀ ਜਿਵੇਂ:

੧. ਦੇਗਾਂ ਵਿਚ ਉਬਾਲੇ ਗਏ, ਭਾਈ ਦਿਆਲ ਦਾਸ (ਵੱਡੇ ਭਰਾ ਭਾਈ ਮਨੀ ਸਿੰਘ ਜੀ)

੨. ਪੁੱਠੀਆਂ ਖੱਲਾਂ ਲੁਹਾਈਆਂ,ਭਾਈ ਗੁਲਜ਼ਾਰ ਸਿੰਘ ( ਚਾਚਾ ਸ਼ਹੀਦ ਭਾਈ ਮਨੀ

ਸਿੰਘ ਜੀ)

੩. ਚਰਖੜੀਆਂ 'ਤੇ ਚੜ੍ਹੇ, ਭਾਈ ਭੂਪਤ ਸਿੰਘ ( ਸ਼ਹੀਦ ਭਾਈ ਮਨੀ ਸਿੰਘ ਦਾ ਭਤੀਜਾ ਜਿਨ੍ਹਾਂ ਦੀਆਂ ਅੱਖਾਂ ਕੱਢ ਕੇ ਚਰਖੜੀ 'ਤੇ ਚੜ੍ਹਾਇਆ ਗਿਆ)

੪. ਬੱਚਿਆਂ ਦੇ ਟੋਟੇ-ਟੋਟੇ ਕਰਵਾਏ, (ਭਾਈ ਮਨੀ ਸਿੰਘ ਜੀ ਦੇ ਪਰਵਾਰ ਦੇ ਬੱਚੇ ਉਨ੍ਹਾਂ ਦੀ ਸ਼ਹਾਦਤ ਤੋਂ ਪਹਿਲੋਂ ਉਨ੍ਹਾਂ ਦੇ ਪਰਵਾਰ ਦੀਆਂ ਸਿੰਘਣੀਆਂ ਸਮੇਤ ਲਾਹੌਰ ਜੇਲ ਵਿਚ ਸ਼ਹੀਦ ਕੀਤੇ ਗਏ)

੫. ਬੰਦ-ਬੰਦ ਕਟਵਾਏ, ਭਾਈ ਮਨੀ ਸਿੰਘ ਜੀ ਨੇ ਨਖਾਸ ਚੌਂਕ ਲਾਹੌਰ ਵਿਖੇ ਆਪਣੇ ਧਾਰਮਿਕ ਅਕੀਦੇ 'ਤੇ ਪਹਿਰਾ ਦਿੰਦੇ ਹੋਏ ਬੰਦ-ਬੰਦ ਕਟਵਾਏ ਸਨ।

*ਮਰਣੁ ਮੁਣਸਾਂ ਸੂਰਿਆ ਹਕੁ ਹੈ ਜੋ ਹੋਇ ਮਰਹਿ ਪਰਵਾਣੋ॥੩॥*

*ਨਾਨਕ ਕਿਸ ਨੋ ਬਾਬਾ ਰੋਈਐ ਬਾਜੀ ਹੈ ਇਹੁ ਸੰਸਾਰੋ ॥* (ਪੰਨਾ ੫੮੦)

ਸ਼ਹੀਦ ਭਾਈ ਮਨੀ ਸਿੰਘ ਜੀ ਦੇ ਪਰਵਾਰ ਦੇ ਸ਼ਹੀਦਾਂ ਦੀ ਗਿਣਤੀ ੭੦ ਦੇ ਲੱਗਭਗ ਹੈ। ਸ੍ਰੀ ਗੁਰੂ ਹਰਿਗੋਬਿੰਦ ਪਾਤਸ਼ਾਹ ਦੇ ਸਮੇਂ ਤੋਂ ਲੈ ਕੇ ਸ਼ਾਇਦ ਹੀ ਕੋਈ ਐਸਾ ਮੈਦਾਨ, ਸਥਾਨ ਹੋਵੇ ਜਿੱਥੇ ਭਾਈ ਮਨੀ ਸਿੰਘ ਜੀ ਦਾ ਪਰਵਾਰ ਲੜਿਆ ਨਾ ਹੋਵੇ ਜਾਂ ਸ਼ਹਾਦਤਾਂ ਨਾ ਦਿੱਤੀਆਂ ਹੋਣ।

ਭਾਈ ਮਨੀ ਸਿੰਘ ਜੀ ਦਾ ਜਨਮ ਪਿਤਾ ਭਾਈ ਮਾਈ ਦਾਸ ਜੀ ਦੇ ਘਰ ੧੦ ਮਾਰਚ ੧੬੪੪ ਈ: ਨੂੰ ਪਿੰਡ ਅਲੀਪੁਰ ਜ਼ਿਲ੍ਹਾ ਮੁਜ਼ਫਰਨਗਰ ਪਾਕਿਸਤਾਨ ਵਿਚ ਹੋਇਆ। ਆਪ ਜੀ ਆਪਣੇ ਪਿਤਾ ਦੇ ਨਾਲ ੧੩ ਸਾਲ ਦੀ ਉਮਰ ਵਿਚ ਸਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਰਾਇ ਸਾਹਿਬ ਦੀ ਸ਼ਰਨ ਵਿਚ ਆਏ। ਆਪ ਜੀ ਨੇ ਸ੍ਰੀ ਗੁਰੂ ਹਰਿਰਾਇ ਸਾਹਿਬ ਤੋਂ ਬਾਅਦ ਬਾਲਾ-ਪ੍ਰੀਤਮ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨਾਲ ਦਿੱਲੀ ਵਿਚ ਵੀ ਸਿੱਖ ਧਰਮ ਦੀ ਸੇਵਾ ਕੀਤੀ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਨਾਲ ਆਪ ਜੀ ਬਾਬਾ ਬਕਾਲਾ ਅਤੇ ਕੀਰਤਪੁਰ ਸਾਹਿਬ ਸੇਵਾ ਕਰਦੇ ਰਹੇ। ਆਪ ਜੀ ਨੂੰ ਸਾਹਿਬੇ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਦਮਦਮੀ ਬੀੜ, ਪੋਥੀਆਂ,ਸਿੱਖ ਇਤਿਹਾਸ ਤੇ ਹੋਰ ਲਿਖਤਾਂ ਲਿਖਣ ਦਾ ਮਾਣ ਪ੍ਰਾਪਤ ਹੋਇਆ। ਭਾਈ ਮਨੀ ਸਿੰਘ ਜੀ ਵਧੀਆ ਕਥਾ ਵਾਚਕ ਵੀ ਸਨ। ਇਸ ਦਾ ਜ਼ਿਕਰ ਸ਼ਹੀਦ ਬਿਲਾਸ ਵਿਚ ਇਸ ਤਰ੍ਹਾਂ ਮਿਲਦਾ ਹੈ:-

*ਲੈ ਕੇ ਸੰਗਤ ਕੂ ਨਾਲ, ਮਨੀ ਸਿੰਘ ਤਤਕਾਲ ਪਹੁੰਚਾ ਸੁਧਾ ਸੁਰ ਤਾਲ, ਦਰਸ਼ਣ ਪਾਂਵਦਾ ਜੇਠ ਸੁਦੀ ਚੌਥ ਖਾਸ, ਕੀਆ ਗ੍ਰੰਥ ਪ੍ਰਕਾਸ਼ ਪਹਿਲੇ ਕਰ ਅਰਦਾਸ, ਝੰਡਾ ਸਾਹਿਬ ਕੋ ਝੁਲਾਵਾਦਾ ਸਿੰਘ ਸੁਣ ਸੁਣ ਆਉਂਣ, ਆ ਕੇ ਦਰਸ਼ਣ ਪਾਉਂਣ ਫਤਿਹ ਗੁਰੂ ਦੀ ਬਲਾਉਣ, ਗੈਲ ਸਭ ਕੂ ਬਹਾਵਾਂਦਾ ਦਿੱਤੀ ਬਦਲ ਸੀ ਰੀਤ, ਮੀਣੇ ਭਏ ਭੈਅ ਭੀਤ ਭਈ ਖਾਲਸੇ ਕੀ ਜੀਤ, ਭਟ ਦੇਗ ਵਰਤਵਾਂਦਾ।*

ਆਪ ਜੀ ਇਕਹਿਰੇ ਬਦਨ ਦੇ ਫੁਰਤੀਲੇ ਸੰਤ ਸਿਪਾਹੀ ਸਨ, ਭਾਈ ਮਨੀ

ਸਿੰਘ ਜੀ ਨੇ ੧੬੮੯ ਈ: ਵਿਚ ਭੰਗਾਣੀ ਦੇ ਯੁੱਧ ਵਿਚ ਹਿੱਸਾ ਲਿਆ। ੧੬੯੧ ਈ: ਵਿਚ ਗੁਰੂ ਸਾਹਿਬ ਨਾਲ ਆਲਫ ਖਾਨ ਦੇ ਖ਼ਿਲਾਫ਼ ਪਹਾੜੀ ਰਾਜਿਆਂ ਦੀ ਮਦਦ ਕੀਤੀ। ੧੭੦੦ ਈ: ਵਿਚ ਅਜਮੇਰ ਚੰਦ ਬਿਲਾਸਪੁਰੀ ਨੇ ਜਦੋਂ ਅਨੰਦਪੁਰ ਸਾਹਿਬ 'ਤੇ ਹਮਲਾ ਕੀਤਾ ਤਾਂ ਭਾਈ ਮਨੀ ਸਿੰਘ ਮੌਜੂਦ ਸਨ। ਸਤੰਬਰ ੧੭੦੦ ਈ: ਵਿਚ ਲੋਹਗੜ੍ਹ ਦੀ ਲੜਾਈ ਵਿਚ ਭਾਈ ਮਨੀ ਸਿੰਘ ਜੀ ਜ਼ਖ਼ਮੀ ਵੀ ਹੋਏ। ਭਾਈ ਮਨੀ ਸਿੰਘ ਜੀ ਸਫਲ ਆਗੂ ਵੀ ਸਨ। ਜਦੋਂ ਬਾਬਾ ਬੰਦਾ ਸਿੰਘ ਜੀ ਬਹਾਦਰ ਦੀ ਸ਼ਹਾਦਤ ਤੋਂ ਬਾਅਦ ਸਿੱਖ ਧਰਮ ਦੇ ਅੰਦਰ ਬੰਦਈ ਖਾਲਸਾ ਅਤੇ ਤੱਤ ਖਾਲਸਾ ਵਿਚਕਾਰ ਝਗੜਾ ਪੈ ਗਿਆ ਸੀ, ਉਸ ਸਮੇਂ ਵੱਡਾ ਦੁਖਾਂਤ ਭਾਈ ਮਨੀ ਸਿੰਘ ਦੀ ਦੂਰਅੰਦੇਸ਼ੀ ਕਾਰਨ ਟਲਿਆ ਸੀ।

**ਭਾਈ ਮਨੀ ਸਿੰਘ ਜੀ ਦੇ ਖਾਨਦਾਨ ਦਾ ਪਿਛੋਕੜ:**

**ਸ਼ਹੀਦ ਭਾਈ ਬੱਲੂ ਜੀ:-** ਇਹ ਸ੍ਰੀ ਅੰਮ੍ਰਿਤਸਰ ਦੀ ਜੰਗ ਵਿਚ ਸ੍ਰੀ ਗੁਰੂ ਹਰਿਗੋਬਿੰਦ ਪਾਤਸ਼ਾਹ ਦੇ ਸਮੇਂ ਮੁਰਤਜਾ ਖਾਨ ਨੂੰ ਮਾਰ ਕੇ ਭੱਟ ਕੀਰਤ ਦੇ ਨਾਲ ੭੪ ਸਾਲ ਦੀ ਉਮਰ ਵਿਚ ਸ਼ਹੀਦ ਹੋਏ ਸਨ।

**ਸ਼ਹੀਦ ਭਾਈ ਨਾਨੂੰ ਜੀ:-** ਭਾਈ ਬੱਲੂ ਜੀ ਦੇ ਭਰਾ ਸ੍ਰੀ ਹਰਿਗੋਬਿੰਦਪੁਰ ਦੀ ਲੜਾਈ ਵਿਚ ਸ਼ਹੀਦ ਹੋਏ ਸਨ।

**ਸ਼ਹੀਦ ਭਾਈ ਸੁਹੇਲਾ ਜੀ, ਸ਼ਹੀਦ ਭਾਈ ਦਾਸ ਜੀ:-** ੧੬੩੫ ਈ: ਵਿਚ ਫਗਵਾੜਾ ਵਿਖੇ ਸ਼ਹੀਦ ਹੋਏ ਸਨ।

**ਸ਼ਹੀਦ ਭਾਈ ਦਿਆਲ ਦਾਸ ਜੀ:-** ਸ਼ਹੀਦ ਭਾਈ ਮਨੀ ਸਿੰਘ ਜੀ ਦੇ ਵੱਡੇ ਭਰਾ ਸਨ ਜੋ ੧੧ ਨਵੰਬਰ ੧੬੭੫ ਈ: ਨੂੰ ਚਾਂਦਨੀ ਚੌਂਕ ਵਿਚ ਦੇਗ ਵਿਚ ਉਬਾਲ ਕੇ ਸ਼ਹੀਦ ਕੀਤੇ ਗਏ।

**ਸ਼ਹੀਦ ਭਾਈ ਹਠੀ ਚੰਦ ਜੀ:-** ਆਪ ਜੀ ਸ਼ਹੀਦ ਭਾਈ ਮਨੀ ਸਿੰਘ ਜੀ ਦੇ ਵੱਡੇ ਭਰਾ ਸਨ ਅਤੇ ਆਪ ਭੰਗਾਣੀ ਦੀ ਲੜਾਈ ਵਿਚ ਸ਼ਹੀਦ ਹੋਏ ਸਨ।

**ਸ਼ਹੀਦ ਭਾਈ ਸੋਹਣ ਚੰਦ ਜੀ:-** ਆਪ ਜੀ ਭਾਈ ਮਨੀ ਸਿੰਘ ਜੀ ਦੇ ਭਰਾ ਸਨ ਅਤੇ ਆਪ ਜੀ ਬਿਲਾਸਪੁਰ ਦੀ ਲੜਾਈ ਵਿਚ ਸ਼ਹੀਦ ਹੋਏ ਸਨ।

**ਸ਼ਹੀਦ ਭਾਈ ਲਹਿਣੂ ਜੀ:-** ਆਪ ਜੀ ਭਾਈ ਮਨੀ ਸਿੰਘ ਜੀ ਦੇ ਭਰਾ ਸਨ ਅਤੇ ਆਪ ਜੀ ਗੁਲੇਰ ਦੀ ਲੜਾਈ ਵਿਚ ਸ਼ਹੀਦ ਹੋਏ ਸਨ।

**ਸ਼ਹੀਦ ਭਾਈ ਕਲਿਆਣ ਸਿੰਘ:-** ਆਪ ਜੀ ਸ਼ਹੀਦ ਭਾਈ ਦਿਆਲ ਦਾਸ ਜੀ ਸਪੁੱਤਰ ਸਨ ਅਤੇ ਤਾਰਾਗੜ੍ਹ ਨਜ਼ਦੀਕ ਸ੍ਰੀ ਅਨੰਦਪੁਰ ਸਾਹਿਬ ਵਿਖੇ ਸ਼ਹੀਦ ਹੋਏ ਸਨ।

**ਸ਼ਹੀਦ ਭਾਈ ਭਗਵਾਨ ਸਿੰਘ:-** ਇਹ ਭਾਈ ਮਨੀ ਸਿੰਘ ਜੀ ਦੇ ਸਪੁੱਤਰ ਸਨ ਅਤੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਸ਼ਹੀਦ ਹੋਏ ਸਨ।

**ਸ਼ਹੀਦ ਭਾਈ ਨੰਦ ਸਿੰਘ:-** ਇਹ ਭਾਈ ਆਲਮ ਸਿੰਘ ਦੇ ਸੁਪੁੱਤਰ ਸਨ। ਭਾਈ ਦਰਿਆ ਸ਼ਹੀਦ ਭਾਈ ਮਨੀ ਸਿੰਘ ਜੀ ਦੇ ਦਾਦੇ, ਸ਼ਹੀਦ ਬਾਈ ਬੱਲੂ ਦੇ ਛੋਟੇ ਭਰਾ ਸਨ ਜੋ ਕਿ ੩੦ ਅਗਸਤ ੧੭੦੦ ਈ: ਨੂੰ ਕਿਲ੍ਹਾ ਫਤਿਹਗੜ੍ਹ ਸਾਹਿਬ ਵਿਖੇ ਸ਼ਹੀਦ ਹੋਏ ਸਨ।

**ਸ਼ਹੀਦ ਭਾਈ ਬਾਘ ਸਿੰਘ:-** ਸ਼ਹੀਦ ਭਾਈ ਮਨੀ ਸਿੰਘ ਜੀ ਦਾ ਭਤੀਜਾ ਜੋ ੩੧ ਅਗਸਤ ੧੭੦੦ ਈ: ਨੂੰ ਅਗੰਮਗੜ੍ਹ ਸ਼ਹੀਦ ਹੋਏ ਸਨ।

**ਸ਼ਹੀਦ ਭਾਈ ਆਲਮ ਸਿੰਘ:-** ਸਤੰਬਰ ੧੭੦੦ ਈ: ਵਿਚ ਲੋਹਗੜ੍ਹ ਵਿਖੇ ਸ਼ਹੀਦ ਹੋਏ ਆਪ ਬਾਈ ਬੱਲੂ ਦੇ ਭਰਾ ਸਨ।

**ਸ਼ਹੀਦ ਭਾਈ ਸੁੱਖਾ ਸਿੰਘ:-** ਬੇਟਾ ਰਾਇ ਸਿੰਘ, ਪੋਤਾ ਮਾਈ ਦਾਸ ਸਤੰਬਰ ੧੭੦੦ ਈ: ਵਿਚ ਲੋਹਗੜ੍ਹ ਵਿਖੇ ਸ਼ਹੀਦ ਹੋਏ।

**ਸ਼ਹੀਦ ਭਾਈ ਮਥੁਰਾ ਸਿੰਘ:-** ਆਪ ਜੀ ਸ਼ਹੀਦ ਭਾਈ ਦਿਆਲ ਦਾਸ ਜੀ ਦੇ ਬੇਟੇ ਸਨ ਜੋ ੮ ਅਕਤੂਬਰ ੧੭੦੦ ਈ: ਵਿਚ ਨਿਰਮੋਹਗੜ੍ਹ ਵਿਖੇ ਸ਼ਹੀਦ ਹੋਏ ਸਨ।

**ਸ਼ਹੀਦ ਭਾਈ ਗੋਕਲ ਸਿੰਘ:-** ਬੇਟਾ ਭਾਈ ਦਰਿਆ, ਸ਼ਹਾਦਤ ੧੩ ਅਕਤੂਬਰ ੧੭੦੦ ਈ: ਨੂੰ ਨਿਰਮੋਹਗੜ੍ਹ ਵਿਖੇ ਸ਼ਹੀਦ ਹੋਏ।

**ਸਰਸਾ ਕਿਨਾਰੇ ਪਰਿਵਾਰ ਵਿਛੋੜਾ ਸਥਾਨ ਅਤੇ ਚਮਕੌਰ ਦੇ ਸ਼ਹੀਦ:-** ਪਰਿਵਾਰ ਵਿਛੋੜੇ ਵਾਲੇ ਸਥਾਨ ਵਿਖੇ ਹੋਈਆਂ ਸ਼ਹਾਦਤਾਂ ਵਿਚ ਬੀਬੀ ਭਿੱਖਾਂ (ਸਿੱਖ ਇਤਿਹਾਸ ਦੀ ਪਹਿਲੀ ਸ਼ਹੀਦ ਬੀਬੀ ) ਭਾਈ ਜੀਵਨ ਸਿੰਘ ਦੇ ਨਾਲ ਭਾਈ ਮਨੀ ਸਿੰਘ ਜੀ ਦੇ ਦੋ ਸਪੁੱਤਰ ਭਾਈ ਉਦੈ ਸਿੰਘ ਅਤੇ ਭਾਈ ਬਚਿੱਤਰ ਸਿੰਘ ਸ਼ਹੀਦ ਹੋਏ ਸਨ। ਚਮਕੌਰ ਸਾਹਿਬ ਦੇ ਸ਼ਹੀਦਾਂ ਵਿਚ ਭਾਈ ਮਨੀ ਸਿੰਘ ਦੇ ਪੰਜ ਸਪੁੱਤਰ ਭਾਈ ਅਨਿਕ ਸਿੰਘ, ਭਾਈ ਅਜਬ ਸਿੰਘ, ਭਾਈ ਅਜੈਬ ਸਿੰਘ, ਭਾਈ ਦਾਨ ਸਿੰਘ ਅਤੇ ਭਾਈ ਸੰਤ ਸਿੰਘ ਸ਼ਹੀਦ ਹੋਏ ਸਨ। ਇਨ੍ਹਾਂ ਪੰਜਾਂ ਨੇ ਗੁਰੂ ਸਹਿਬ ਦੇ ਅੰਗ-ਸੰਗ ਰਹਿਣ ਦਾ ਅਨੰਦਪੁਰ ਸਾਹਿਬ ਵਿਖੇ ਪ੍ਰਣ ਲਿਆ ਸੀ। ਇਨ੍ਹਾਂ ਪੰਜਾਂ ਨੂੰ ਗੁਰੂ ਸਾਹਿਬ ਨੇ ਹੁਕਮਨਾਮਾ ਵੀ ਬਖ਼ਸ਼ਿਆ ਸੀ।

**ਸ੍ਰੀ ਮੁਕਤਸਰ ਸਾਹਿਬ ਦੇ ਚਾਲੀ ਮੁਕਤੇ:-** ਸ੍ਰੀ ਮੁਕਤਸਰ ਸਾਹਿਬ ਦੇ ਚਾਲੀ ਮੁਕਤਿਆਂ ਵਿਚ ਭਾਈ ਮਨੀ ਸਿੰਘ ਜੀ ਦੇ ਭਰਾ ਰਾਇ ਸਿੰਘ ਅਤੇ ਇਨ੍ਹਾਂ ਦਾ ਬੇਟਾ ਭਾਈ ਸੀਤਲ ਸਿੰਘ ਸ਼ਹੀਦ ਹੋਏ ਸਨ। ਚਿਤੌੜ ਦੇ ੨੦ ਸ਼ਹੀਦਾਂ ਵਿਚ ਵੀ ਭਾਈ ਮਨੀ ਸਿੰਘ ਦਾ ਇੱਕ ਭਰਾ ਸ਼ਹੀਦ ਹੋਇਆ ਸੀ।

**ਆਲੋਆਲ ਦੇ ਸ਼ਹੀਦ:-** ਮਈ ੧੭੧੦ ਈ: ਵਿਚ ਜਦੋਂ ਬਹਾਦਰ ਸ਼ਾਹ ਨੂੰ ਪਤਾ ਲੱਗਾ ਕਿ ਸਿੱਖਾਂ ਨੇ ਆਪਣੀ ਸਰਦਾਰੀ ਕਾਇਮ ਕਰ ਲਈ ਹੈ ਉਸ ਨੇ ਬਹੁਤ ਵੱਡੀ ਫੌਜ ਲੈ ਕੇ ਸੋਨੀਪਤ, ਸਢੌਰਾ, ਸਮਾਣਾ, ਸਰਹਿੰਦ 'ਤੇ ਦੁਬਾਰਾ ਕਬਜ਼ਾ ਕਰ ਲਿਆ

ਅਤੇ ਸਿੱਖਾਂ ਦੇ ਕਤਲੇਆਮ ਦਾ ਹੁਕਮ ਦੇ ਦਿੱਤਾ।

*"ਨਾਨਕ ਪ੍ਰਸਤਾਂ ਰਾ ਹਰ ਜਾ ਬਯਾਬੰਦ ਬਕਲਤ ਰਸਾਨੰਦ"*

**ਆਲੋਆਲ ਵਿਚ ਜਿਨ੍ਹਾਂ ਸਿੱਖਾਂ ਨੂੰ ਜ਼ਮੀਨ ਵਿਚ ਗੱਡ ਕੇ ਸ਼ਹੀਦ ਕੀਤਾ ਗਿਆ:-** ਭਾਈ ਜੱਗੂ ਚੌਹਾਨ ਪਰਵਾਰ ਦੇ ਚਾਰ ਮੈਂਬਰ, ਬੋਹਿਥ ਭੱਟ ਪਰਵਾਰ ਦੇ ੭ ਮੈਂਬਰ, ਭਾਈ ਮਨੀ ਸਿੰਘ ਪਰਵਾਰ ਦੇ ੩ ਮੈਂਬਰ ਅਤੇ ੨੧ ਹੋਰ ਸਿੱਖਾਂ ਨੂੰ ਸ਼ਹੀਦ ਕੀਤਾ ਗਿਆ। ਆਲੋਆਲ ਦੀਆਂ ਸ਼ਹਾਦਤਾਂ ੧੧ ਅਕਤੂਬਰ ੧੭੧੧ ਈ: ਨੂੰ ਹੋਈਆਂ ਸਨ। ਇਨ੍ਹਾਂ ਦੀ ਸ਼ਹਾਦਤ ਦਾ ਹਵਾਲਾ ਭੱਟ ਵਹੀ ਤਲਾਉਂਡਾ, ਭੱਟ ਵਹੀ ਭਾਦਸੋਂ, ਭੱਟ ਵਹੀ ਮੁਲਤਾਨੀ ਸਿੰਧੀ ਵਿਚ ਮਿਲਦਾ ਹੈ।

**ਚੱਪੜਚਿੜੀ ਦੇ ਸ਼ਹੀਦ:-** ਚੱਪੜਚਿੜੀ ਵਿਖੇ ਭਾਈ ਸੰਗਰਾਮ ਸਿੰਘ, ਭਾਈ ਮਹਿਬੂਬ ਸਿੰਘ ਅਤੇ ਭਾਈ ਫਤਿਹ ਸਿੰਘ ਸ਼ਹੀਦ ਹੋਏ ਸਨ। ਭਾਈ ਮਨੀ ਸਿੰਘ ਦੇ ਪਰਵਾਰ ਦਾ ਭਾਈ ਸੁੱਖਾ ਸਿੰਘ ਬੰਗੇਸਰੀ ੧੭੧੬ ਈ: ਨੂੰ ਸ਼ਹੀਦ ਹੋਇਆ ਸੀ। ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਸਮੇਂ ਭਾਈ ਮਨੀ ਸਿੰਘ ਪਰਵਾਰ ਦੇ ੭ ਜੀਆਂ ਨੇ ਸ਼ਹਾਦਤ ਪ੍ਰਾਪਤ ਕੀਤੀ ਉਨ੍ਹਾਂ ਦੇ ਨਾਂ ਹਨ- ਭਾਈ ਭਗਵੰਤ ਸਿੰਘ,ਭਾਈ ਬਾਜ਼ ਸਿੰਘ, ਭਾਈ ਕੋਇਰ ਸਿੰਘ, ਭਾਈ ਸ਼ਾਮ ਸਿੰਘ, ਭਾਈ ਨਾਹਰ ਸਿੰਘ, ਭਾਈ ਅਲਬੇਲ ਸਿੰਘ, ਭਾਈ ਰਾਮ ਸਿੰਘ।

**ਸ਼ਹਾਦਤ ਭਾਈ ਮਨੀ ਸਿੰਘ :-** ਸ਼ਹੀਦ ਭਾਈ ਮਨੀ ਸਿੰਘ ਜੀ ਪੰਥ ਦੀ ਚੜ੍ਹਦੀ ਕਲਾ ਲਈ ਹਮੇਸ਼ਾਂ ਯਤਨਸ਼ੀਲ ਰਹਿੰਦੇ ਸਨ। ੧੭੩੩ ਈ: ਦੀ ਦੀਵਾਲੀ ਨੂੰ ਭਾਈ ਮਨੀ ਸਿੰਘ ਨੇ ਸ੍ਰੀ ਅੰਮ੍ਰਿਤਸਰ ਵਿਖੇ ਦੀਵਾਲੀ ਦਾ ਮੇਲਾ ਲਗਾਉਣ ਦਾ ਫੈਸਲਾ ਲਿਆ। ਇਸ ਦੀ ਬਕਾਇਦਾ ਮਨਜ਼ੂਰੀ ਜ਼ਕਰੀਆ ਖਾਨ ਸੂਬੇਦਾਰ ਲਾਹੌਰ ਪਾਸੋਂ ੧੦ ਹਜ਼ਾਰ ਟਕਾ ਦੇਣਾ ਕਰਕੇ ਲਈ ਗਈ। ਜ਼ਕਰੀਆ ਖਾਨ ਪੰਥ ਦੋਖੀਆਂ ਦੀ ਚੁੱਕ ਵਿਚ ਆ ਕੇ ਸਿੰਘਾਂ ਦੇ ਇਕੱਠ 'ਤੇ ਹਮਲਾ ਕਰ ਕੇ ਉਨ੍ਹਾਂ ਨੂੰ ਖਤਮ ਕਰਨ ਦੇ ਮਨਸੂਬੇ ਬਣਾਉਣ ਲੱਗ ਪਿਆ। ਜਿਸ ਦੀ ਸੂਹ ਭਾਈ ਮਨੀ ਸਿੰਘ ਨੂੰ ਲੱਗ ਗਈ। ਉਨ੍ਹਾਂ ਨੇ ਇਹ ਮੇਲਾ ਰੋਕ ਦਿੱਤਾ। ਹਕੂਮਤ ਨੇ ਦਸ ਹਜ਼ਾਰ ਦੇ ਟਕੇ ਦਾ ਤਕਾਜਾ ਕੀਤਾ ਜਿਸ ਨੂੰ ਭਾਈ ਮਨੀ ਸਿੰਘ ਨੇ ਦੇਣ ਤੋਂ ਇਨਕਾਰ ਕਰ ਦਿੱਤਾ ਕਿਉਂਕਿ ਹਕੂਮਤ ਦੇ ਭੈੜੇ ਮਨਸੂਬਿਆਂ ਕਾਰਨ ਮੇਲਾ ਲੱਗਿਆ ਹੀ ਨਹੀਂ ਸੀ। ਇਸ ਕਾਰਨ ਭਾਈ ਮਨੀ ਸਿੰਘ ਦੇ ਨਾਲ ਉਨ੍ਹਾਂ ਦੇ ਪਰਵਾਰ ਦੇ ਜੀਆਂ ਨੂੰ ਵੀ ਗ੍ਰਿਫ਼ਤਾਰ ਕਰ ਲਿਆ ਗਿਆ ਜਿਸ ਵਿਚ ਬੱਚੇ ਤੇ ਔਰਤਾਂ ਵੀ ਸ਼ਾਮਲ ਸਨ। ਲਾਹੌਰ ਲੈ ਜਾ ਕੇ ਇਨ੍ਹਾਂ ਨੂੰ ਤਸੀਹੇ ਦਿੱਤੇ ਗਏ, ਇਸਲਾਮ ਕਬੂਲ ਕਰਨ ਲਈ ਕਿਹਾ ਗਿਆ। ਇਨਕਾਰ ਕਰਨ 'ਤੇ ਬੱਚਿਆਂ ਤੇ ਔਰਤਾਂ ਨੂੰ ਲਾਹੌਰ ਜੇਲ ਦੇ ਅੰਦਰ ਹੀ ਕਤਲ ਕਰ ਦਿੱਤਾ ਗਿਆ। ਭਾਈ ਮਨੀ ਸਿੰਘ ਦੇ ਚਾਚੇ ਭਾਈ ਗੁਲਜ਼ਾਰ ਸਿੰਘ ਨੂੰ ਉਲਟਾ ਲਟਕਾ ਕੇ ਉਨ੍ਹਾਂ ਦੀ ਖੱਲ ਨਖਾਸ ਚੌਂਕ ਵਿਚ ਭਾਰੀ ਇਕੱਠ ਸਾਹਮਣੇ ਉਤਾਰ ਦਿੱਤੀ ਗਈ। ਭਾਈ ਰਣ ਸਿੰਘ, ਭਾਈ ਜਗਤ

ਸਿੰਘ, ਭਾਈ ਚਿੱਤਰ ਸਿੰਘ, ਭਾਈ ਗੁਰਬਖਸ਼ ਸਿੰਘ ਅਤੇ ਭਾਈ ਭੂਪਤ ਸਿੰਘ ਨੂੰ ਸ਼ਹੀਦ ਕੀਤਾ ਗਿਆ।

*" ਭੂਪਤ ਸਿੰਘ ਕੀ ਆਖ ਕਢਾਏ ਫਿਰ ਚਰਕੜੀ ਦਿਓ ਚੜਾਏ"*

*(ਸ਼ਹੀਦ ਬਿਲਾਸ)*

ਭਾਈ ਮਨੀ ਸਿੰਘ ਨੂੰ ਬੰਦ-ਬੰਦ ਕੱਟ ਕੇ ਸ਼ਹੀਦ ਕਰਨ ਦੀ ਸਜ਼ਾ ਸੁਣਾਈ ਗਈ। ਇਸ ਦਾ ਅੰਦਰਾਜ਼ ਭੱਟ ਵਹੀ ਮੁਲਤਾਨੀ ਸਿੰਧੀ ਵਿਚ ਇਸ ਤਰ੍ਹਾਂ ਹੈ :-

*"ਮਨੀ ਸਿੰਘ ਬੇਟਾ ਮਾਈ ਦਾਸ ਕਾ, ਪੋਤਾ ਬੱਲੂ ਕਾ, ਪੜਪੋਤਾ ਮੂਲੇ ਕਾ, ਸ਼ਾਹੀ ਹੁਕਮ ਗੈਲ ਸੰਮਤ ਸਤਰਾਂ ਸੈ ਇਕਾਨਮੇ ਅਸਾਢ ਸੁਦੀ ਪੰਚਮੀ, ਲਾਹੌਰ ਕੇ ਮਲ੍ਹਾਨ, ਛੇ ਘਰੀ ਦਿਹੁੰ ਚਢੇ ਬੰਦ ਬੰਦ ਕਾਟਾ। ਭੂੰ ਕਾਟ ਆਇਆ ਗੈਲੋਂ ਜਗਤ ਸਿੰਘ , ਬੇਟਾ ਮਾਈ ਦਾਸ ਕਾ, ਚਿੱਤਰ ਸਿੰਘ ਬੇਟਾ ਮਨੀ ਸਿੰਘ ਕਾ, ਗੁਰਬਖਸ਼ ਸਿੰਘ ਬੇਟਾ ਮਨੀ ਸਿੰਘ ਕਾ ਮਾਰੇ ਗਏ। ਆਗੇ ਗੁਰੂ ਆਪ ਭਾਣਾ ਕਾ ਖਾਵਿੰਦ ਗੁਰੂ ਗੁਰੂ ਜਪਣਾ ਜਨਮ ਸਉਰੈਗਾ"।*

ਇਹ ਸਜ਼ਾ ਲਾਹੌਰ ਵਿਚ ਭੁਗਤਾਈ ਗਈ। ਭਾਈ ਮਨੀ ਸਿੰਘ ਜੀ ੯੦ ਸਾਲ ਦੀ ਉਮਰ ਵਿਚ ਗੁਰੂ ਦਾ ਭਾਣਾ ਮੰਨ ਕੇ ਸਿੱਖ ਪੰਥ ਦੀ ਚੜ੍ਹਦੀ ਕਲਾ ਲਈ ਸ਼ਹੀਦੀ ਪ੍ਰਾਪਤ ਕਰ ਗਏ। ਜਿਸ ਜਗ੍ਹਾ 'ਤੇ ਸ਼ਹੀਦ ਭਾਈ ਮਨੀ ਸਿੰਘ ਦੀ ਸ਼ਹਾਦਤ ਹੋਈ ਸੀ ਉਸ ਜਗ੍ਹਾ 'ਤੇ ਗੁਰਦੁਆਰਾ ਸ਼ਹੀਦ ਗੰਜ ਮੌਜੂਦ ਹੈ। ਭਾਈ ਮਨੀ ਸਿੰਘ ਜੀ ਦੇ ਪਰਵਾਰ ਦੇ ਸ਼ਹੀਦ ਭਾਈ ਹਾਠੂ ਸਿੰਘ ਨੇ ੧੭੫੯ ਈ: ਵਿਚ ਅਹਿਮਦ ਸ਼ਾਹ ਅਬਦਾਲੀ ਖ਼ਿਲਾਫ਼ ਲੜਦਿਆਂ ਸ਼ਹਾਦਤ ਪ੍ਰਾਪਤ ਕੀਤੀ ਸੀ।

ਸਿੱਖ ਕੌਮ ਬੜੀ ਦਿਆਲੂ ਕੌਮ ਹੈ ਪਰ ਹੈਂਕੜ ਬਾਜ਼ਾਂ ਨੂੰ ਸੋਧਾਂ ਵੀ ਲਾਉਂਦੀ ਰਹੀ ਹੈ। ਕਾਜ਼ੀ ਅਬਦੁਲ ਰਜਾਕ ਜਿਸ ਦੀ ਹਾਜ਼ਰੀ ਵਿਚ ਸਜ਼ਾ ਭੁਗਤਾਈ ਗਈ ਸੀ, ਦਾ ਕਾਲ ਭਾਈ ਮਨੀ ਸਿੰਘ ਦੇ ਭਤੀਜੇ ਅੱਘੜ ਸਿੰਘ ਨੇ ਕਰ ਦਿੱਤਾ ਸੀ। ਜ਼ਕਰੀਆ ਖਾਨ ਦੇ ਸਾਥੀ ਸੰਮਦ ਖਾਨ ਨੂੰ ਨਵਾਬ ਕਪੂਰ ਸਿੰਘ ਨੇ ਘੋੜਿਆਂ ਦੇ ਪਿੱਛੇ ਬੰਨ੍ਹ ਕੇ ਘੜੀਸ-ਘੜੀਸ ਕੇ ਉਸ ਦੇ ਕੀਤੇ ਦੀ ਸਜ਼ਾ ਦਿੱਤੀ। ਜ਼ਕਰੀਆ ਖਾਨ ਨੇ ਡਰ ਦੇ ਮਾਰੇ ਕਿਲ੍ਹੇ ਵਿੱਚੋਂ ਨਿਕਲਣਾ ਬੰਦ ਕਰ ਦਿੱਤਾ ਅਤੇ ਉਹ ੧੭੪੫ ਈ: ਵਿਚ ਭਾਈ ਤਾਰੂ ਸਿੰਘ ਦੀਆਂ ਜੁੱਤੀਆਂ ਖਾ-ਖਾ ਕੇ ਮਰਿਆ।

*ਸ਼ਹੀਦਾਂ ਦੀ ਉਸਤਤ ਦੇ ਸੋਹਲੇ ਮੈਂ ਕਿੰਝ ਗਾਵਾਂ,*
*ਜਨਮ ਦਿੱਤਾ ਜਿਹਨਾਂ ਨੇ ਧੰਨ ਨੇ ਮਾਵਾਂ।*
*ਸ਼ਹੀਦਾਂ ਦੇ ਸਥਾਨਾਂ ਨੂੰ ਸਿਜਦਾ ਕਰੋ ਯਾਰੋ,*
*ਸਭੇ ਧਰਮ ਸਥਾਨਾਂ ਤੋਂ ਉੱਚੀਆਂ ਨੇ ਇਹ ਥਾਵਾਂ।*

■

# ਇਕ ਸ਼ਰਧਾਲੂ ਸਿੱਖ- ਮਹਾਰਾਜਾ ਰਣਜੀਤ ਸਿੰਘ

*-ਸ.ਹਰਸ਼ਰਨ ਸਿੰਘ**

ਮਹਾਰਾਜਾ ਰਣਜੀਤ ਸਿੰਘ ਇਕ ਸ਼ਰਧਾਲੂ ਸਿੱਖ ਸੀ। ਉਸ ਦੇ ਦਿਲ ਵਿਚ ਗੁਰੂ ਸਾਹਿਬਾਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਅਥਾਹ ਸਤਿਕਾਰ ਸੀ। ਇਹ ਸ਼ਰਧਾ ਅਤੇ ਸਤਿਕਾਰ ਦੀ ਭਾਵਨਾ ਉਸ ਨੂੰ ਖਾਨਦਾਨੀ ਵਿਰਸੇ ਵਿਚ ਪ੍ਰਾਪਤ ਹੋਈ ਸੀ। ਜੇਕਰ ਮਹਾਰਾਜਾ ਰਣਜੀਤ ਸਿੰਘ ਦੇ ਖਾਨਦਾਨ ਬਾਰੇ ਇਤਿਹਾਸਿਕ ਪੰਨੇ ਫਰੋਲੇ ਜਾਣ ਤਾਂ ਪਤਾ ਲੱਗਦਾ ਹੈ ਕਿ ਕਈ ਪੀੜ੍ਹੀਆਂ ਤੋਂ ਉਸ ਦਾ ਇਕ ਵਡੇਰਾ 'ਬੁੱਧ' ਸ਼ੁਕਰਚੱਕ ਪਿੰਡ ਦਾ ਰਹਿਣ ਵਾਲਾ ਸੀ ਅਤੇ ਉਸ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਅੰਮ੍ਰਿਤ-ਪਾਨ ਕੀਤਾ ਸੀ। ਇਸ ਤਰ੍ਹਾਂ ਉਹ ਸ. ਬੁੱਧ ਸਿੰਘ ਵਜੋਂ ਪ੍ਰਸਿੱਧ ਹੋ ਗਿਆ ਸੀ। ਉਸ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਬਾਬਾ ਬੰਦਾ ਸਿੰਘ ਬਹਾਦਰ ਦੀਆਂ ਫੌਜਾਂ ਵਿਚ ਰਲ ਕੇ ਮੁਗ਼ਲਾਂ ਵਿਰੁੱਧ ਕਈ ਲੜਾਈਆਂ ਵਿਚ ਹਿੱਸਾ ਲਿਆ ਸੀ। ਇਸ ਕਾਰਨ ਇਲਾਕੇ ਦੇ ਲੋਕ ਉਸ ਦਾ ਬਹੁਤ ਸਤਿਕਾਰ ਕਰਦੇ ਸਨ।

ਸ. ਬੁੱਧ ਸਿੰਘ ਦੇ ਪੁੱਤਰ ਸ. ਨੌਧ ਸਿੰਘ ਨੇ ਵੀ ਅੰਮ੍ਰਿਤ-ਪਾਨ ਕੀਤਾ ਹੋਇਆ ਸੀ। ਉਹ ਵੀ ਇਕ ਸ਼ਰਧਾਲੂ ਸਿੱਖ ਸੀ। ਉਸ ਨੇ ਸ. ਕਪੂਰ ਸਿੰਘ ਨਾਲ ਰਲ ਕੇ ਸੰਨ ੧੭੪੯ ਈ: ਵਿਚ ਅਹਿਮਦ ਸ਼ਾਹ ਅਬਦਾਲੀ ਦੀ ਫੌਜ 'ਤੇ ਅਚਾਨਕ ਹਮਲਾ ਬੋਲ ਕੇ ਉਸ ਦਾ ਬਹੁਤ ਨੁਕਸਾਨ ਕੀਤਾ ਸੀ। ਇਸੇ ਤਰ੍ਹਾਂ ਸ. ਨੌਧ ਸਿੰਘ ਦਾ ਪੁੱਤਰ ਅਤੇ ਮਹਾਰਾਜਾ ਰਣਜੀਤ ਸਿੰਘ ਦਾ ਦਾਦਾ ਸ. ਚੜ੍ਹਤ ਸਿੰਘ ਵੀ ਅੰਮ੍ਰਿਤਧਾਰੀ ਸਿੱਖ ਸੀ। ਸ. ਚੜ੍ਹਤ ਸਿੰਘ ਆਪਣੀ ਫੌਜ ਵਿਚ ਕੇਵਲ ਅੰਮ੍ਰਿਤਧਾਰੀ ਸਿੱਖਾਂ ਨੂੰ ਹੀ ਭਰਤੀ ਕਰਦਾ ਹੁੰਦਾ ਸੀ। ਸ. ਚੜ੍ਹਤ ਸਿੰਘ ਦਾ ਪੁੱਤਰ ਅਤੇ ਮਹਾਰਾਜਾ ਰਣਜੀਤ ਸਿੰਘ ਦਾ ਪਿਤਾ ਸ. ਮਹਾਂ ਸਿੰਘ ਵੀ ਅੰਮ੍ਰਿਤਧਾਰੀ ਸਿੱਖ ਸੀ।

ਮਹਾਰਾਜਾ ਰਣਜੀਤ ਸਿੰਘ ਹਮੇਸ਼ਾਂ ਆਪਣੇ ਆਪ ਨੂੰ ਸਿੱਖ ਪੰਥ ਦਾ ਦਾਸ ਆਖਦਾ ਹੁੰਦਾ ਸੀ। ਉਹ ਹਰ ਰੋਜ਼ ਨੇਮ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਅਤੇ ਕੀਰਤਨ ਸੁਣਦਾ ਹੁੰਦਾ ਸੀ। ਜਦੋਂ ਮਹਾਰਾਜਾ ਬਾਹਰ ਦੌਰਿਆਂ 'ਤੇ ਜਾਂਦਾ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਨੂੰ ਨਾਲ ਲੈ ਕੇ ਜਾਂਦਾ ਸੀ ਅਤੇ ਕਈ ਗ੍ਰੰਥੀ ਸਿੰਘ ਤੇ ਕੀਰਤਨੀ ਜਥੇ ਵੀ ਉਸ ਦੇ ਨਾਲ ਜਾਂਦੇ ਸਨ। ਖਾਲਸਾ ਫੌਜ ਦੀ ਹਰੇਕ ਰਜਮੈਂਟ ਕੋਲ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇਕ ਬੀੜ ਅਤੇ ਪਾਠੀ ਸਿੰਘ ਵੀ ਹੁੰਦੇ ਸਨ। ਹਰੇਕ ਜਿੱਤ ਉਪਰੰਤ ਅਕਾਲ ਪੁਰਖ ਦੇ ਸ਼ੁਕਰਾਨੇ ਵਜੋਂ ਮਹਾਰਾਜਾ ਰਣਜੀਤ ਸਿੰਘ

**੪੩-ਚਰਨ ਬਾਗ, ਪਟਿਆਲਾ।*

ਸ੍ਰੀ ਹਰਿਮੰਦਰ ਸਾਹਿਬ ਮੱਥਾ ਟੇਕਣ ਜਾਂਦਾ ਸੀ।

ਮਹਾਰਾਜੇ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਇਮਾਰਤ ਦੀ ਨਵੇਂ ਸਿਰਿਓਂ ਕਾਰ-ਸੇਵਾ ਕਰਵਾਈ ਸੀ ਅਤੇ ਉਸ ਉੱਤੇ ਸੋਨੇ ਦੇ ਪੱਤਰੇ ਚੜ੍ਹਵਾਏ ਸਨ। ਫਰਸ਼ਾਂ ਅਤੇ ਦੀਵਾਰਾਂ ਦੇ ਹੇਠਲੇ ਹਿੱਸੇ 'ਤੇ ਬਹੁਤ ਹੀ ਆਲੀਸ਼ਾਨ ਸੰਗਮਰਮਰ ਦੇ ਪੱਥਰ ਲਗਵਾਏ ਸਨ। ਸ੍ਰੀ ਹਰਿਮੰਦਰ ਸਾਹਿਬ ਦੀ ਇਮਾਰਤ ਉੱਪਰ ਬਹੁਤ ਹੀ ਵਧੀਆ ਮੀਨਾਕਾਰੀ ਕਰਵਾਈ ਗਈ ਸੀ। ਅੱਜ ਸ੍ਰੀ ਹਰਿਮੰਦਰ ਸਾਹਿਬ ਦੀ ਇਮਾਰਤ ਦੀ ਜੋ ਸੁੰਦਰ ਅਤੇ ਦਿਲ ਖਿੱਚਵੀਂ ਦਿੱਖ ਹੈ, ਉਹ ਮਹਾਰਾਜਾ ਰਣਜੀਤ ਸਿੰਘ ਦੁਆਰਾ ਕਰਵਾਈ ਗਈ ਕਾਰ-ਸੇਵਾ ਦਾ ਹੀ ਨਤੀਜਾ ਹੈ। ਮਹਾਰਾਜੇ ਨੇ ਸ੍ਰੀ ਨਨਕਾਣਾ ਸਾਹਿਬ, ਸ੍ਰੀ ਪੰਜਾ ਸਾਹਿਬ ਅਤੇ ਹੋਰ ਇਤਿਹਾਸਿਕ ਗੁਰਦੁਆਰਿਆਂ ਦੀ ਕਾਰ-ਸੇਵਾ ਵੀ ਕਰਵਾਈ ਸੀ। ਹਰੇਕ ਗੁਰਦੁਆਰੇ ਦੇ ਨਾਮ 'ਤੇ ਵੱਡੀਆਂ-ਵੱਡੀਆਂ ਜਾਗੀਰਾਂ ਵੀ ਲਗਵਾਈਆਂ ਸਨ ਤਾਂ ਜੋ ਗੁਰਦੁਆਰਿਆਂ ਦੀ ਦੇਖਭਾਲ ਅਤੇ ਲੰਗਰ ਦੀ ਸੇਵਾ ਦੇ ਪ੍ਰਬੰਧ ਠੀਕ ਤਰ੍ਹਾਂ ਚੱਲਦੇ ਰਹਿਣ। ਸ੍ਰੀ ਅੰਮ੍ਰਿਤਸਰ ਸ਼ਹਿਰ ਦੀ ਚੁੰਗੀ ਦੀ ਸਾਰੀ ਆਮਦਨ ਸ੍ਰੀ ਹਰਿਮੰਦਰ ਸਾਹਿਬ ਨੂੰ ਭੇਜ ਦਿੱਤੀ ਜਾਂਦੀ ਸੀ।

ਪੁਰਾਤਨ ਸਮੇਂ ਤੋਂ ਇਕ ਪਰੰਪਰਾ ਚੱਲਦੀ ਆ ਰਹੀ ਸੀ ਕਿ ਹਰੇਕ ਬਾਦਸ਼ਾਹ ਆਪਣੇ ਨਾਂ 'ਤੇ ਸਿੱਕਾ ਜਾਰੀ ਕਰਦਾ ਹੈ ਅਤੇ ਆਪਣੇ ਖਾਨਦਾਨ ਦੇ ਵਡੇਰਿਆਂ ਦੇ ਨਾਂ 'ਤੇ ਆਲੀਸ਼ਾਨ ਇਮਾਰਤਾਂ ਬਣਵਾਈਆਂ ਜਾਂਦੀਆਂ ਸਨ ਤਾਂ ਕਿ ਇਸ ਸੰਸਾਰ ਵਿਚ ਉਨ੍ਹਾਂ ਦਾ ਨਾਂ ਅਮਰ ਰਹੇ। ਪਰ ਇਸ ਚੱਲਦੀ ਪਰੰਪਰਾ ਦੇ ਉਲਟ ਮਹਾਰਾਜੇ ਨੇ ਆਪਣੇ ਨਾਂ 'ਤੇ ਕੋਈ ਸਿੱਕਾ ਜਾਰੀ ਨਹੀਂ ਕੀਤਾ ਸੀ ਅਤੇ ਨਾ ਹੀ ਆਪਣੇ ਖਾਨਦਾਨ ਦੇ ਕਿਸੇ ਵਡੇਰੇ ਦੇ ਨਾਂ 'ਤੇ ਕੋਈ ਇਮਾਰਤ ਹੀ ਬਣਵਾਈ ਸੀ। ਹਾਂ, ਮਹਾਰਾਜੇ ਨੇ ਜੋ ਸਿੱਕਾ ਜਾਰੀ ਕੀਤਾ ਸੀ, ਉਸ ਨੂੰ ਨਾਨਕਸ਼ਾਹੀ ਸਿੱਕਾ ਆਖਦੇ ਸਨ ਅਤੇ ਉਸ ਉੱਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਤਸਵੀਰ ਉੱਕਰੀ ਹੋਈ ਹੁੰਦੀ ਸੀ। ਮਹਾਰਾਜੇ ਨੇ ਸ੍ਰੀ ਅੰਮ੍ਰਿਤਸਰ ਵਿਚ ਇਕ ਬਹੁਤ ਹੀ ਖ਼ੂਬਸੂਰਤ ਬਾਗ ਬਣਵਾਇਆ ਸੀ ਅਤੇ ਉਸ ਦਾ ਨਾਂ ਸ੍ਰੀ ਗੁਰੂ ਰਾਮਦਾਸ ਜੀ ਦੇ ਨਾਂ 'ਤੇ 'ਰਾਮ ਬਾਗ' ਰੱਖਿਆ ਸੀ। ਇਸੇ ਤਰ੍ਹਾਂ ਸ੍ਰੀ ਅੰਮ੍ਰਿਤਸਰ ਵਿਚ ਵੀ ਇਕ ਬਹੁਤ ਮਜ਼ਬੂਤ ਕਿਲ੍ਹਾ ਬਣਵਾਇਆ ਗਿਆ ਸੀ ਅਤੇ ਉਸ ਦਾ ਨਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ 'ਤੇ 'ਗੋਬਿੰਦਗੜ੍ਹ' ਰੱਖਿਆ ਸੀ। ਸੰਨ ੧੮੨੯ ਵਿਚ ਨਵਾਬ ਹੈਦਰਾਬਾਦ ਨੇ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਲਈ ਇਕ ਬਹੁਤ ਹੀ ਸੁੰਦਰ, ਕੀਮਤੀ ਅਤੇ ਆਲੀਸ਼ਾਨ ਚਾਨਣੀ ਤੋਹਫ਼ੇ ਵਜੋਂ ਭੇਜੀ ਸੀ। ਮਹਾਰਾਜੇ ਨੇ ਬੜੇ ਸਤਿਕਾਰ ਸਹਿਤ ਇਹ ਚਾਨਣੀ ਸ੍ਰੀ ਹਰਿਮੰਦਰ ਸਾਹਿਬ ਦੀ ਸੇਵਾ ਵਿਚ ਭੇਟ ਕਰ ਦਿੱਤੀ ਸੀ। ਮਹਾਰਾਜਾ ਰਣਜੀਤ ਸਿੰਘ ਨੂੰ ਜੋ ਵੀ ਕੀਮਤੀ ਅਤੇ ਸੁੰਦਰ ਚੀਜ਼ਾਂ ਪ੍ਰਾਪਤ ਹੁੰਦੀਆਂ ਸਨ, ਉਹ ਉਨ੍ਹਾਂ ਸਾਰੀਆਂ ਵਸਤੂਆਂ ਨੂੰ ਸ੍ਰੀ ਹਰਿਮੰਦਰ ਸਾਹਿਬ ਦੀ ਭੇਟਾ ਕਰ ਦਿੰਦਾ ਸੀ।

ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਰਾਜ ਦਾ ਨਾਂ 'ਖਾਲਸਾ ਰਾਜ' ਰੱਖਿਆ ਹੋਇਆ ਸੀ। ਇਸੇ ਤਰ੍ਹਾਂ ਫੌਜ ਨੂੰ 'ਖਾਲਸਾ ਫੌਜ', ਰਾਜ ਦਰਬਾਰ ਨੂੰ 'ਖਾਲਸਾ ਦਰਬਾਰ' ਆਖਿਆ ਜਾਂਦਾ ਸੀ। ਉਸ ਦੀ ਸਰਕਾਰੀ ਮੋਹਰ ਉੱਤੇ "ਰਣਜੀਤ ਸਿੰਘ ਅਕਾਲ ਸਹਾਇ" ਲਿਖਿਆ ਹੁੰਦਾ ਸੀ। ਉਹ ਆਪਣੇ ਲੜਕਿਆਂ ਨੂੰ 'ਖਾਲਸਾ ਜੀ' ਸ਼ਬਦਾਂ ਨਾਲ ਬੁਲਾਉਂਦਾ ਹੁੰਦਾ ਸੀ। ਲਾਹੌਰ ਕਿਲ੍ਹੇ ਉੱਤੇ ਕੇਸਰੀ ਨਿਸ਼ਾਨ ਹਮੇਸ਼ਾਂ ਝੂਲਦਾ ਰਹਿੰਦਾ ਸੀ।

ਮਹਾਰਾਜਾ ਹਮੇਸ਼ਾਂ ਸਾਦੇ ਕੱਪੜੇ ਪਹਿਨਦਾ ਸੀ। ਪਰ ਇਸ ਦੇ ਉਲਟ ਉਸ ਨੇ ਆਪਣੇ ਦਰਬਾਰੀਆਂ ਨੂੰ ਸਖਤ ਹਦਾਇਤ ਕੀਤੀ ਹੋਈ ਸੀ ਕਿ ਉਹ ਹਮੇਸ਼ਾਂ ਸੋਹਣੇ ਤੋਂ ਸੋਹਣੇ ਕੱਪੜੇ ਅਤੇ ਵਧੀਆ ਗਹਿਣੇ ਪਾ ਕੇ ਦਰਬਾਰ ਵਿਚ ਹਾਜ਼ਰ ਹੋਇਆ ਕਰ੍ਹਨ। ਇਕ ਵਾਰੀ ਦਰਬਾਰੀਆਂ ਨੇ ਇਤਰਾਜ਼ ਕੀਤਾ ਕਿ ਮਹਾਰਾਜਾ ਖੁਦ ਸਾਦੇ ਕੱਪੜੇ ਕਿਉਂ ਪਹਿਨ ਕੇ ਰੱਖਦੇ ਹਨ। ਇਸ 'ਤੇ ਮਹਾਰਾਜੇ ਨੇ ਦਰਬਾਰੀਆਂ ਨੂੰ ਸਪੱਸ਼ਟ ਕੀਤਾ ਕਿ, ਕਿਉਂਕਿ ਖਾਲਸਾ ਰਾਜ ਵਿਚ ਸਿੱਕਾ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਚੱਲਦਾ ਹੈ। ਇਸ ਲਈ ਰਾਜ ਦੇ ਅਸਲ ਸ਼ਾਸਕ ਸ੍ਰੀ ਗੁਰੂ ਨਾਨਕ ਦੇਵ ਜੀ ਹਨ। ਉਹ ਖ਼ੁਦ ਤਾਂ ਗੁਰੂ ਜੀ ਦਾ ਨਿਮਾਣਾ ਜਿਹਾ ਸੇਵਕ ਹੈ। ਇਸ ਲਈ ਇਕ ਸੇਵਕ ਹੋਣ ਦੇ ਨਾਤੇ ਉਹ ਆਪ ਹਮੇਸ਼ਾਂ ਸਾਦੇ ਕੱਪੜੇ ਪਹਿਨਦਾ ਹੈ। ਮਹਾਰਾਜਾ ਰਣਜੀਤ ਸਿੰਘ ਆਪਣੇ ਆਪ ਨੂੰ ਗੁਰੂ-ਘਰ ਦਾ 'ਕੂਕਰ' ਸਮਝਦਾ ਸੀ। ਉਹ ਆਪਣੇ ਆਪ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਦਾ 'ਰਣਜੀਤ ਨਗਾਰਾ' ਅਖਵਾ ਕੇ ਬਹੁਤ ਖੁਸ਼ ਹੁੰਦਾ ਸੀ।

ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰੀ ਅਤੇ ਹੋਰ ਲੋਕ ਉਸ ਨੂੰ 'ਸਰਕਾਰ' ਸ਼ਬਦ ਨਾਲ ਸੰਬੋਧਿਤ ਕਰਦੇ ਹੁੰਦੇ ਸਨ। ਵੱਡੀ ਉਮਰ ਦੇ ਸਿੱਖ ਸਰਦਾਰ ਉਸ ਨੂੰ 'ਭਾਈ ਸਾਹਿਬ' ਕਹਿ ਕੇ ਪੁਕਾਰਦੇ ਸਨ। ਜਦੋਂ ਮਹਾਰਾਜਾ ਰਣਜੀਤ ਸਿੰਘ ਨੂੰ ਕੋਈ ਮਿਲਣ ਲਈ ਆਉਂਦਾ ਸੀ ਤਾਂ ਉਸ ਦਾ ਸੁਆਗਤ "ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹ" ਕਹਿ ਕੇ ਕੀਤਾ ਜਾਂਦਾ ਸੀ।

ਇਕ ਵਾਰੀ ਮਹਾਰਾਜਾ ਰਣਜੀਤ ਸਿੰਘ ਨੂੰ ਪਤਾ ਲੱਗਾ ਕਿ ਇਕ ਅਜਿਹਾ ਬਜ਼ੁਰਗ ਜਿਉਂਦਾ ਹੈ, ਜਿਸ ਦੀ ਉਮਰ ੧੦੦ ਸਾਲਾਂ ਤੋਂ ਵੱਧ ਸੀ ਅਤੇ ਉਸ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕੀਤੇ ਹੋਏ ਹਨ। ਮਹਾਰਾਜਾ ਰਣਜੀਤ ਸਿੰਘ ਨੇ ਉਸ ਸਿੱਖ ਨੂੰ ਆਪਣੇ ਦਰਬਾਰ ਵਿਚ ਬੁਲਾ ਕੇ ਉਸ ਦਾ ਬਹੁਤ ਸਨਮਾਨ ਕੀਤਾ ਅਤੇ ਉਸ ਸਿੱਖ ਦੀ ਪੈਰਾਂ ਦੀ ਧੂੜ ਆਪਣੇ ਮੱਥੇ 'ਤੇ ਲਗਾ ਕੇ ਆਪਣੇ ਧੰਨ ਭਾਗ ਸਮਝੇ। ਮਹਾਰਾਜਾ ਰਣਜੀਤ ਸਿੰਘ ਨੇ ਉਸ ਬਜ਼ੁਰਗ ਸਿੱਖ ਨੂੰ ਬਹੁਤ ਸਾਰਾ ਧਨ ਦੇ ਕੇ ਵਿਦਾ ਕੀਤਾ।

ਇਕ ਵਾਰੀ ਮਹਾਰਾਜਾ ਬਾਹਰ ਦੌਰੇ 'ਤੇ ਜਾ ਰਿਹਾ ਸੀ। ਰਸਤੇ ਵਿਚ ਇਕ ਸਿੱਖ ਨੌਜਵਾਨ ਲੰਘ ਰਿਹਾ ਸੀ। ਉਸ ਨੌਜਵਾਨ ਨੇ ਬਹੁਤ ਸੁੰਦਰ ਦਸਤਾਰ ਸਜਾਈ

ਹੋਈ ਸੀ। ਮਹਾਰਾਜਾ ਉਸ ਦੀ ਦਸਤਾਰ ਵੇਖ ਕੇ ਬਹੁਤ ਖੁਸ਼ ਹੋਇਆ। ਮਹਾਰਾਜਾ ਨੇ ਨੌਜਵਾਨ ਨੂੰ ਕੋਲ ਬੁਲਾ ਕੇ ਉਸ ਨੂੰ ਪੰਜ ਮੋਹਰਾਂ ਇਨਾਮ ਵਜੋਂ ਦਿੱਤੀਆਂ। ਇਕ ਵਾਰੀ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਅਕਾਲੀ ਫੂਲਾ ਸਿੰਘ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਤਨਖਾਹੀਆ ਕਰਾਰ ਦੇ ਦਿੱਤਾ। ਉਸ ਸਮੇਂ ਮਹਾਰਾਜਾ ਆਪਣੀ ਰਾਜਸੀ ਸ਼ਕਤੀ ਦੇ ਸ਼ਿਖਰਾਂ 'ਤੇ ਸੀ ਅਤੇ ਜੇਕਰ ਉਹ ਚਾਹੁੰਦਾ ਤਾਂ ਆਪਣੀ ਰਾਜਸੀ ਸ਼ਕਤੀ ਦੇ ਨਸ਼ੇ ਵਿਚ ਹੁਕਮਨਾਮੇ ਦੀ ਉਲੰਘਣਾ ਕਰ ਸਕਦਾ ਸੀ। ਪਰ ਉਸ ਨੇ ਅਜਿਹਾ ਨਹੀਂ ਕੀਤਾ। ਕਿਉਂਕਿ ਉਹ ਆਪਣੇ ਆਪ ਨੂੰ ਸਿੱਖ ਪੰਥ ਦਾ ਨਿਮਾਣਾ ਸੇਵਕ ਸਮਝਦਾ ਸੀ। ਇਸੇ ਕਾਰਨ ਉਹ ਇਕ ਨਿਮਾਣੇ ਸਿੱਖ ਵਜੋਂ ਆਪਣੀ ਪਿੱਠ ਨੰਗੀ ਕਰ ਕੇ ਕੋੜੇ ਖਾਣ ਲਈ ਸ੍ਰੀ ਅਕਾਲ ਤਖਤ ਸਾਹਿਬ ਪਹੁੰਚ ਗਿਆ ਸੀ। ਇਹ ਸੀ ਇਕ ਸ਼ਰਧਾਲੂ ਸਿੱਖ- ਮਹਾਰਾਜਾ ਰਣਜੀਤ ਸਿੰਘ ਦੀ ਗਾਥਾ।



---

*...ਇਤਿਹਾਸਕ ਅਸਥਾਨ* *(ਸਫ਼ਾ ੨੦ ਦਾ ਬਾਕੀ ਹਿੱਸਾ)*

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਭੀਖਨਗਾਉਂ:** ਮੱਧ ਪ੍ਰਦੇਸ਼ ਦੇ ਜ਼ਿਲ੍ਹਾ ਖੜਗਾਉਂ ਦੇ ਕਸਬਾ ਭੀਖਨਗਾਉਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਚਰਨ ਕੰਵਲ ਸਾਹਿਬ ਪਾਤਸ਼ਾਹੀ ਦਸਵੀਂ, ਇੱਛਾਪੁਰ:** ਪੱਛਮੀ ਬੰਗਾਲ ਦੇ ਜ਼ਿਲ੍ਹਾ ਉੱਤਰੀ ੨੪ ਪਰਗਨਾ ਦੇ ਕਸਬਾ ਇੱਛਾਪੁਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

### ਜਲੰਧਰ

**ਗੁਰਦੁਆਰਾ ਸ੍ਰੀ ਥੜ੍ਹਾ ਸਾਹਿਬ ਪਾਤਸ਼ਾਹੀ ਨੌਵੀਂ, ਹਜ਼ਾਰਾ (ਜਲੰਧਰ):** ਜ਼ਿਲ੍ਹਾ ਜਲੰਧਰ ਦੇ ਪਿੰਡ ਹਜ਼ਾਰਾ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇੱਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਥੜ੍ਹਾ ਸਾਹਿਬ ਸੁਸ਼ੋਭਿਤ ਹੈ।

**ਸਮਾਪਤ** ■

---

# ਗ਼ਦਰ ਲਹਿਰ ਵਿਚ ਯੋਗਦਾਨ ਪਾਉਣ ਵਾਲੇ ਬਾਬਾ ਗੋਪਾਲ ਸਿੰਘ ਜੀ ਸੋਹੀਆਂ

*-ਸਿਮਰਜੀਤ ਸਿੰਘ**

ਜ਼ਿਲ੍ਹਾ ਲੁਧਿਆਣਾ ਦੀ ਤਹਿਸੀਲ ਪਾਇਲ ਵਿਚ ਸੋਹੀਆਂ ਪਿੰਡ ਹੈ। ਇਹ ਪਿੰਡ ਮਲੌਂਦ-ਮਲੇਰਕੋਟਲਾ ਸੜਕ ਤੋਂ ਇੱਕ ਕਿਲੋਮੀਟਰ ਦੀ ਦੂਰੀ 'ਤੇ ਹੈ। ਰੇਲਵੇ ਸਟੇਸ਼ਨ ਕੂਪ ਇਸ ਪਿੰਡ ਤੋਂ ਤਿੰਨ ਕਿਲੋਮੀਟਰ ਦੂਰ ਹੈ, ਇਸ ਪਿੰਡ ਵਿਚ ਸੰਨ ੧੮੯੦ ਈ: ਵਿਚ ਸ. ਗੋਪਾਲ ਸਿੰਘ ਦਾ ਜਨਮ ਹੋਇਆ। ਆਪ ਨੇ ਪ੍ਰਾਇਮਰੀ ਤਕ ਦੀ ਸਿੱਖਿਆ ਪਿੰਡ ਦੇ ਸਕੂਲ ਤੋਂ ਹੀ ਪ੍ਰਾਪਤ ਕੀਤੀ। ਇਸ ਤੋਂ ਬਾਅਦ ਦੀ ਸਿੱਖਿਆ ਲਈ ਦੋ ਸਾਲ ਜਗਰਾਵਾਂ ਵਿਖੇ ਪੜ੍ਹਾਈ ਕਰਨ ਤੋਂ ਬਾਅਦ ਲੁਧਿਆਣਾ ਦੇ ਮਿਸ਼ਨ ਸਕੂਲ ਵਿਚ ਦਾਖ਼ਲ ਹੋ ਗਏ। ਇਸ ਸਕੂਲ ਵਿਚ ਸ. ਕਰਤਾਰ ਸਿੰਘ ਸਰਾਭਾ ਇਨ੍ਹਾਂ ਦੇ ਸਹਿਪਾਠੀ ਬਣੇ ਜਿਨ੍ਹਾਂ ਨਾਲ ਇਨ੍ਹਾਂ ਦੀ ਦੋਸਤੀ ਹੋ ਗਈ। ਇਸ ਤੋਂ ਬਾਅਦ ਇਨ੍ਹਾਂ ਨੇ ਲੁਧਿਆਣਾ ਦੇ ਹੀ ਮਾਲਵਾ ਖਾਲਸਾ ਹਾਈ ਸਕੂਲ ਵਿਚ ਦਾਖ਼ਲਾ ਲੈ ਲਿਆ। ਇਸ ਸਕੂਲ ਤੋਂ ਆਪ ਜੀ ਨੇ ਮੈਟ੍ਰਿਕ ਤਕ ਦੀ ਵਿੱਦਿਆ ਪ੍ਰਾਪਤ ਕਰਨ ਤੋਂ ਬਾਅਦ ਉਚੇਰੀ ਸਿੱਖਿਆ ਲਈ ਅਮਰੀਕਾ ਜਾਣ ਦੀ ਯੋਜਨਾ ਬਣਾਈ। ਇਸ ਸਬੰਧੀ ਇਨ੍ਹਾਂ ਨੇ ਆਪਣੇ ਸਹਿਪਾਠੀ ਭਾਈ ਨਿਹਾਲ ਸਿੰਘ ਨਾਲ ਸਲਾਹ ਕੀਤੀ। ਭਾਈ ਨਿਹਾਲ ਸਿੰਘ ਜ਼ਿਲ੍ਹਾ ਲੁਧਿਆਣਾ ਦੇ ਪਿੰਡ ਬੇਗੋਵਾਲ ਦਾ ਰਹਿਣ ਵਾਲਾ ਸੀ। ਇਹ ਪਿੰਡ ਤੋਂ ਚੱਲ ਕੇ ਬੰਬਈ ਗਏ। ਬੰਬਈ ਵਿਖੇ ਇਨ੍ਹਾਂ ਨੂੰ ਭਾਈ ਸੋਹਨ ਸਿੰਘ ਨੱਥੂਵਾਲ ਅਤੇ ਉਸ ਦਾ ਭਰਾ ਮਿਲ ਗਏ ਉਹ ਵੀ ਉਚੇਰੀ ਸਿੱਖਿਆ ਲਈ ਅਮਰੀਕਾ ਜਾ ਰਹੇ ਸਨ। ਇਹ ਸਾਰਾ ਜਥਾ ਅਕਤੂਬਰ ੧੯੧੩ ਈ: ਵਿਚ ਬੰਬਈ ਤੋਂ ਸਮੁੰਦਰੀ ਜਹਾਜ਼ ਰਾਹੀਂ ਇਟਲੀ ਦੇ ਨੇਪਲਜ਼ ਸ਼ਹਿਰ ਵਿਖੇ ਪਹੁੰਚ ਗਇਆ। ਨੇਪਲਜ਼ ਤੋਂ ਇਨ੍ਹਾਂ ਸਾਰਿਆਂ ਦੀ ਅਗਲੀ ਮੰਜ਼ਿਲ ਨਿਊਯਾਰਕ ਦੀ ਸੀ। ਨਿਊਯਾਰਕ ਜਾਣ ਤੋਂ ਪਹਿਲਾਂ ਨਿਯਮਾਂ ਅਨੁਸਾਰ ਇਨ੍ਹਾਂ ਸਾਰਿਆਂ ਨੂੰ ਆਪਣੀ ਸਰੀਰ ਦੀ ਡਾਕਟਰੀ ਜਾਂਚ ਕਰਵਾਉਣੀ ਪੈਣੀ ਸੀ। ਡਾਕਟਰੀ ਜਾਂਚ ਦੌਰਾਨ ਬਾਬਾ ਗੋਪਾਲ ਸਿੰਘ ਤਾਂ ਪੂਰੀ ਤਰ੍ਹਾਂ ਤੰਦਰੁਸਤ ਪਾਏ ਗਏ ਪਰ ਇਨ੍ਹਾਂ ਦੇ ਸਾਥੀਆਂ ਦੀ ਅੱਖਾਂ ਵਿਚ ਨੁਕਸ ਦੀ ਰਿਪੋਰਟ ਆ ਗਈ ਜਿਸ ਕਾਰਨ ਉਨ੍ਹਾਂ ਨੂੰ ਨਿਊਯਾਰਕ ਜਾਣ ਦੀ ਆਗਿਆ ਨਾ ਦਿੱਤੀ ਗਈ। ਬਾਬਾ ਗੋਪਾਲ ਸਿੰਘ ਸੋਹੀਆਂ ਨੇ ਵੀ ਇਕੱਲੇ ਜਾਣ ਤੋਂ ਨਾਂਹ ਕਰ ਦਿੱਤੀ। ਹੁਣ ਇਨ੍ਹਾਂ ਸਾਰਿਆਂ ਨੇ ਫਰਾਂਸ ਰਾਹੀਂ ਇੰਗਲੈਂਡ ਜਾਣ ਦਾ ਫੈਸਲਾ ਕਰ ਲਿਆ। ਇੱਥੇ ਇਨ੍ਹਾਂ ਨਾਲ ਇਨ੍ਹਾਂ

** ਸੰਪਾਦਕ, ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ।*

ਦੇ ਕੁਝ ਹੋਰ ਸਾਥੀ ਭਾਈ ਨਿਰਭੈ ਸਿੰਘ ਤੇ ਸ. ਕ੍ਰਿਪਾਲ ਸਿੰਘ ਵੀ ਮਿਲ ਗਏ। ਇਨ੍ਹਾਂ ਨਾਲ ਵਿਚਾਰ-ਵਟਾਂਦਰੇ ਤੋਂ ਬਾਅਦ ਇਨ੍ਹਾਂ ਨੇ ਬਾਬਾ ਗੋਪਾਲ ਸਿੰਘ ਨੂੰ ਸਲਾਹ ਦਿੱਤੀ ਕਿ ਉਹ ਤਾਂ ਅਮਰੀਕਾ ਹੀ ਜਾਵੇ ਕਿਉਂਕਿ ਉਨ੍ਹਾਂ ਦੀ ਵਿਚਾਰਧਾਰਾ ਗਰਮ ਖਿਆਲੀਆਂ ਵਾਲੀ ਹੈ ਜਦੋਂ ਕਿ ਇੰਗਲੈਂਡ ਵਿਚ ਤਾਂ ਨਰਮ ਖਿਆਲੀਆਂ ਦਾ ਹੀ ਬੋਲਬਾਲਾ ਹੈ। ਸਾਰੇ ਸਾਥੀਆਂ ਨੇ ਬਾਬਾ ਗੋਪਾਲ ਸਿੰਘ ਨੂੰ ਸਮਝਾਇਆ ਕਿ ਉਸ ਦੀਆਂ ਅੱਖਾਂ ਤਾਂ ਠੀਕ ਹਨ ਇਸ ਲਈ ਉਹ ਇਕੱਲਾ ਨਿਊਯਾਰਕ ਚਲਾ ਜਾਵੇ। ਸਾਥੀਆਂ ਦੇ ਸਮਝਾਉਣ 'ਤੇ ਬਾਬਾ ਗੋਪਾਲ ਸਿੰਘ ੨੩ ਦਸੰਬਰ ੧੯੧੩ ਨੂੰ ਜਹਾਜ਼ ਚੜ੍ਹ ਕੇ ੩੧ ਦਸੰਬਰ ੧੯੧੩ ਈ: ਨੂੰ ਨਿਊਯਾਰਕ ਪਹੁੰਚ ਗਿਆ।

ਨਿਊਯਾਰਕ ਪਹੁੰਚਣ 'ਤੇ ਬਾਬਾ ਗੋਪਾਲ ਸਿੰਘ ਦੀ ਸ਼ਨਾਖਤ ਦੀ ਜਾਂਚ ਕਰਨ ਤੋਂ ਬਾਅਦ ਇਕ ਆਦਮੀ ਉਨ੍ਹਾਂ ਨੂੰ ਹੋਟਲ ਤਕ ਛੱਡ ਆਇਆ। ਆਪ ਜੀ ਦੇ ਚਾਚਾ ਜੀ ਕੈਲੇਫੋਰਨੀਆਂ ਵਿਚ ਰਹਿੰਦੇ ਸਨ ਜਿਨ੍ਹਾਂ ਨੂੰ ਆਪ ਨੇ ਚੱਲਣ ਤੋਂ ਪਹਿਲਾਂ ਤਾਰ ਰਾਹੀਂ ਆਪਣੇ ਆਉਣ ਦੀ ਸੂਚਨਾ ਭੇਜ ਦਿੱਤੀ ਹੋਈ ਸੀ। ਉਹ ਕਿਤੇ ਬਾਹਰ ਗਏ ਹੋਏ ਸਨ ਜਿਸ ਕਾਰਨ ਉਨ੍ਹਾਂ ਨਾਲ ਮੇਲ ਨਾ ਹੋ ਸਕਿਆ। ਆਪ ਸਟੇਸ਼ਨ 'ਤੇ ਬੈਠੇ ਸਨ ਕਿ ਉੱਥੇ ਇਨ੍ਹਾਂ ਦਾ ਮਿਲਾਪ ਇਕ ਹਿੰਦੁਸਤਾਨੀ ਭੋਲੇ ਖਾਂ ਨਾਲ ਹੋ ਗਿਆ। ਉਸ ਨੇ ਬਾਬਾ ਗੋਪਾਲ ਸਿੰਘ ਜੀ ਨੂੰ ਆਪਣੇ ਪਾਸ ਰੱਖਿਆ। ਇੱਥੇ ਇਨ੍ਹਾਂ ਨੂੰ ਹੋਰ ਸਾਥੀ ਵੀ ਮਿਲ ਗਏ। ਇੱਥੋਂ ਇਹ ਕੈਲੇਫੋਰਨੀਆਂ ਦੇ ਸੈਕਰਾਮੈਂਟੋ ਸ਼ਹਿਰ ਵਿਚ ਪਹੁੰਚ ਗਏ। ਇੱਥੋਂ ਇਹ ਸਟਾਕਟਨ ਚਲੇ ਗਏ ਅਤੇ ਉੱਥੋਂ ਦੇ ਗੁਰਦੁਆਰਾ ਸਾਹਿਬ ਵਿਚ ਰੈਣ-ਬਸੇਰਾ ਕਰ ਲਿਆ।

੧੯੧੪ ਈ: ਵਿਚ ਅਮਰੀਕਾ ਵਿਚ ਅਫਵਾਹਾਂ ਫੈਲਣੀਆਂ ਸ਼ੁਰੂ ਹੋ ਗਈਆਂ ਕਿ ਹਿੰਦੁਸਤਾਨੀਆਂ ਵਿਰੁੱਧ ਅੰਗਰੇਜ਼ਾਂ ਵੱਲੋਂ ਕਾਨੂੰਨ ਪਾਸ ਕੀਤਾ ਜਾ ਰਿਹਾ ਹੈ। ਇਸ ਸਬੰਧ ਵਿਚ ਸਟਾਕਟਨ ਦੇ ਹਿੰਦੁਸਤਾਨੀਆਂ ਨੇ ੧੪ ਫਰਵਰੀ ੧੯੧੪ ਈ: ਨੂੰ ਇਕ ਇਕੱਠ ਕੀਤਾ। ਇਸ ਦੌਰਾਨ ਅਮਰੀਕੀ ਪ੍ਰਧਾਨ ਨੂੰ ਇਕ ਡੈਪੂਟੇਸ਼ਨ ਭੇਜਣ ਦਾ ਮਤਾ ਪਾਸ ਕੀਤਾ ਗਿਆ। ਇਸੇ ਮੀਟਿੰਗ ਦੌਰਾਨ ਬਾਬਾ ਗੋਪਾਲ ਸਿੰਘ ਜੀ ਦੀ ਮੁਲਾਕਾਤ ਦੁਬਾਰਾ ਸ. ਕਰਤਾਰ ਸਿੰਘ ਸਰਾਭਾ ਨਾਲ ਹੋ ਗਈ। ਇਸ ਤੋਂ ਬਾਅਦ ਇਨ੍ਹਾਂ ਦਾ ਮੇਲ-ਜੋਲ ਵਧ ਗਿਆ। ਸ. ਕਰਤਾਰ ਸਿੰਘ ਸਰਾਭਾ ਨੇ ਇਨ੍ਹਾਂ ਨੂੰ ਦੱਸਿਆ ਕਿ ਉਹ ਭਾਰਤ ਦੀ ਅਜ਼ਾਦੀ ਲਈ ਜਥੇਬੰਦ ਹੋ ਰਹੇ ਹਨ। ਉਨ੍ਹਾਂ ਦੇ ਵਿਚਾਰਾਂ ਤੋਂ ਪ੍ਰਭਾਵਿਤ ਹੋ ਕੇ ਬਾਬਾ ਗੋਪਾਲ ਸਿੰਘ ਜੀ ਵੀ ਉਨ੍ਹਾਂ ਦੀ ਜਥੇਬੰਦੀ ਵਿਚ ਸ਼ਾਮਲ ਹੋ ਗਏ। ਅਕਤੂਬਰ ੧੯੧੪ ਈ: ਵਿਚ ਸ. ਕਰਤਾਰ ਸਿੰਘ ਸਰਾਭਾ ਇਨ੍ਹਾਂ ਨੂੰ ਗ਼ਦਰ ਪਾਰਟੀ ਦੇ ਦਫਤਰ ਯੁਗਾਂਤਰ ਆਸ਼ਰਮ ਵਿਚ ਲੈ ਗਏ। ਯੁਗਾਂਤਰ ਆਸ਼ਰਮ ਵਿਚ ਬਹੁਤ ਸਾਰੇ ਗ਼ਦਰੀ ਆਗੂ ਇਕੱਠੇ ਹੋ ਰਹੇ ਸਨ। ਸੰਸਾਰ ਦੀ ਪਹਿਲੀ ਵੱਡੀ ਜੰਗ ਛਿੜ ਗਈ ਸੀ। ਗ਼ਦਰੀ ਬਾਬਿਆਂ ਨੇ ਇਸ ਨੂੰ ਸੁਨਹਿਰੀ ਮੌਕਾ ਸਮਝਦੇ ਹੋਏ ਗ਼ਦਰ ਮਿਸ਼ਨ

ਕਰਨ ਲਈ ਪੂਰੀਆਂ ਤਿਆਰੀਆਂ ਕਰ ਲਈਆਂ ਸਨ। ਇਸ ਸਮੇਂ ਯੁਗਾਂਤਰ ਆਸ਼ਰਮ ਵਿਚ ਬਾਬਾ ਗੋਪਾਲ ਸਿੰਘ ਨਾਲ ਭਾਈ ਸੁੰਦਰ ਸਿੰਘ ਘਾਲੀ, ਭਾਈ ਬਿਸ਼ਨ ਸਿੰਘ 'ਹਿੰਦੀ', ਭਾਈ ਗੋਧਾ ਰਾਮ ਆਦਿ ਬੜੀ ਜਿੰਮੇਵਾਰੀ ਨਾਲ ਕੰਮ ਕਰ ਰਹੇ ਸਨ। ਪੰਡਤ ਰਾਮ ਚੰਦਰ 'ਪਸ਼ਾਉਰੀ' ਦਫ਼ਤਰ ਦਾ ਇੰਚਾਰਜ ਸੀ। ਬਾਬਾ ਗੋਪਾਲ ਸਿੰਘ ਦੀ ਜਿੰਮੇਵਾਰੀ ਪੰਜਾਬੀ ਵਿਚ ਅਖ਼ਬਾਰ ਲਿਖਣ ਦੀ ਸੀ।

ਜਨਵਰੀ ੧੯੧੫ ਈ: ਵਿਚ ਆਸ਼ਰਮ ਦੀ ਕੌਂਸਲ ਨੇ ਬਾਬਾ ਗੋਪਾਲ ਸਿੰਘ ਦੀ ਡਿਊਟੀ ਜਰਮਨਾਂ ਨਾਲ ਮੇਲ-ਮਿਲਾਪ ਕਰਨ ਦੀ ਲਗਾਈ। ਇਸ ਕਾਰਜ ਲਈ ਆਪ ਨੂੰ ਬਰਲਨ ਜਾਣਾ ਪੈਣਾ ਸੀ ਤਾਂ ਕਿ ਜਰਮਨ ਵਿਚ ਭਾਰਤੀ ਜੰਗੀ ਕੈਦੀਆਂ ਨੂੰ ਪ੍ਰੇਰ ਕੇ ਅਜ਼ਾਦੀ ਲਈ ਅੰਗਰੇਜ਼ਾਂ ਵਿਰੁੱਧ ਲੜਾਈ ਵਿਚ ਸ਼ਾਮਲ ਕੀਤਾ ਜਾ ਸਕੇ। ਪੰਡਤ ਰਾਮ ਚੰਦਰ ਗ਼ਦਰੀਆਂ ਦੇ ਇਸ ਫੈਸਲੇ ਨਾਲ ਸਹਿਮਤ ਨਹੀਂ ਸੀ ਅਤੇ ਵਿਰੋਧਤਾ ਕਰਦਾ ਸੀ। ਇਹ ਬਾਬਾ ਗੋਪਾਲ ਸਿੰਘ ਨੂੰ ਹਿੰਦੁਸਤਾਨ ਭੇਜਣ ਦੇ ਹੱਕ ਵਿਚ ਸੀ। ਬਹੁਤ ਸਾਰਿਆਂ ਨੇ ਸਮਝਾਇਆ ਕਿ ਹਿੰਦੁਸਤਾਨ ਤਾਂ ਪਹਿਲਾਂ ਹੀ ਬਹੁਤ ਸਾਰੇ ਗ਼ਦਰੀ ਪਹੁੰਚੇ ਹੋਏ ਹਨ ਪਰ ਉਹ ਨਹੀਂ ਮੰਨਿਆ। ਆਖਿਰ ਨੂੰ ਬਾਬਾ ਗੋਪਾਲ ਸਿੰਘ ਹਿੰਦੁਸਤਾਨ ਨੂੰ ਚੱਲ ਪਏ।

ਫਰਵਰੀ ੧੯੧੫ ਈ: ਵਿਚ ਬਾਬਾ ਗੋਪਾਲ ਸਿੰਘ ਮਨੀਲਾ ਪਹੁੰਚ ਗਏ। ਇੱਥੇ ਇਨ੍ਹਾਂ ਦਾ ਮਿਲਾਪ ਭਾਈ ਭਗਵਾਨ ਸਿੰਘ ਨਾਲ ਹੋ ਗਿਆ। ਉਨ੍ਹਾਂ ਦੇ ਪੁੱਛਣ 'ਤੇ ਬਾਬਾ ਜੀ ਨੇ ਦੱਸ ਦਿੱਤਾ ਕਿ ਉਹ ਹਿੰਦੁਸਤਾਨ ਜਾ ਰਹੇ ਹਨ। ਭਾਈ ਭਗਵਾਨ ਸਿੰਘ ਨੇ ਇਨ੍ਹਾਂ ਨੂੰ ਹਿੰਦੁਸਤਾਨ ਜਾਣ ਤੋਂ ਰੋਕ ਲਿਆ ਅਤੇ ਇਨ੍ਹਾਂ ਦੀ ਡਿਊਟੀ ਚੀਨ ਤੇ ਸਿਆਮ ਵੱਲ ਪ੍ਰਚਾਰ ਕਰਨ ਦੀ ਲਗਾ ਦਿੱਤੀ। ਬਾਬਾ ਗੋਪਾਲ ਸਿੰਘ ਜੀ ਉੱਥੋਂ ਜਹਾਜ਼ ਵਿਚ ਬੈਠ ਕੇ ਹਾਂਗਕਾਂਗ ਪਹੁੰਚ ਗਏ। ਹਾਂਗਕਾਂਗ ਦੇ ਇਕ ਗੁਰਦੁਆਰਾ ਸਾਹਿਬ ਵਿਚ ਠਹਿਰ ਗਏ। ਇੱਥੇ ਟਿਕਣ ਲਈ ਆਪ ਨੇ ਰੁਜਗਾਰ ਦੀ ਭਾਲ ਕਰਨੀ ਸ਼ੁਰੂ ਕਰ ਦਿੱਤੀ। ਇੱਥੇ ਇਨ੍ਹਾਂ ਨੂੰ ਪਤਾ ਲੱਗਾ ਕਿ ਇਕ ਹਿੰਦੁਸਤਾਨੀ ਫੌਜੀ ਵਿਰੁੱਧ ਮੁਕੱਦਮਾ ਚੱਲ ਰਿਹਾ ਹੈ। ਆਪ ਨੇ ਇਸ ਨਾਲ ਮੇਲ-ਮਿਲਾਪ ਕਰ ਕੇ ਉਸ ਨੂੰ ਭਰੋਸੇ ਵਿਚ ਲੈ ਲਿਆ। ਇਸ ਨੇ ਜਾਣਕਾਰੀ ਦਿੱਤੀ ਕਿ ਜੇਕਰ ਉਹ ਕੈਨਟੇਨ ਵਿਚ ਚਲੇ ਜਾਣ ਤਾਂ ਉੱਥੇ ਇਨ੍ਹਾਂ ਦੇ ਮਤਲਬ ਦੇ ਬਹੁਤ ਸਾਰੇ ਆਦਮੀ ਮਿਲ ਸਕਦੇ ਹਨ। ਬਾਬਾ ਜੀ ਉੱਥੇ ਜਾ ਕੇ ਭਾਲ ਕਰਦੇ ਰਹੇ ਪਰ ਕੋਈ ਵਿਸ਼ੇਸ਼ ਸਫਲਤਾ ਪ੍ਰਾਪਤ ਨਹੀਂ ਹੋ ਸਕੀ। ਆਪ ਸ਼ੰਘਈ ਵਿਚ ਵੀ ਗਏ ਉੱਥੇ ਵੀ ਕੋਈ ਖਾਸ ਹੁੰਗਾਰਾ ਨਹੀਂ ਮਿਲਿਆ।

ਬਾਬਾ ਗੋਪਾਲ ਸਿੰਘ ਜੀ ਵਾਪਸ ਸਿਆਮ ਦੀ ਰਾਜਧਾਨੀ ਬੰਕੋਕ ਆ ਗਏ। ਇੱਥੇ ਇਨ੍ਹਾਂ ਦਾ ਮਿਲਾਪ ਗ਼ਦਰੀ ਭਾਈ ਸੰਤੋਖ ਸਿੰਘ, ਭਾਈ ਇੰਦਰ ਸਿੰਘ ਅਤੇ ਭਾਈ ਜੀਵਨ ਸਿੰਘ ਨਾਲ ਹੋਇਆ। ਇੱਥੇ ਕੁਝ ਦਿਨ ਰਹਿ ਕੇ ਇਹ ਬਰਮਾ ਦੀ ਸਰਹੱਦ ਵੱਲ ਚਲੇ ਗਏ। ਇਹ ਬਾਬੂ ਅਮਰ ਸਿੰਘ ਇੰਜੀਨੀਅਰ ਪਾਸ ਪਹੁੰਚ ਗਏ।

ਇਹ ਬਰਮਾ ਦੀ ਹੱਦ ਤਕ ਲਾਈਨ ਬਣਾਉਣ ਦਾ ਕੰਮ ਕਰ ਰਹੇ ਸਨ। ਬਾਬੂ ਅਮਰ ਸਿੰਘ ਬੰਬ ਬਣਾ ਕੇ ਵੀ ਗ਼ਦਰੀਆਂ ਨੂੰ ਸਪਲਾਈ ਕਰਦੇ ਸਨ। ਇਨ੍ਹਾਂ ਦਿਨਾਂ ਵਿਚ ਹੀ ਬਰਮਾ ਵਿਚ ਪੰਡਤ ਸੋਹਨ ਲਾਲ ਪਾਠਕ 'ਤੇ ਮੁਕੱਦਮਾ ਚੱਲ ਰਿਹਾ ਸੀ। ਬਰਮਾ ਦੇ ਹਾਲਾਤ ਦਾ ਜਾਇਜ਼ਾ ਲਾਉਣ ਤੋਂ ਬਾਅਦ ਆਪ ਬੰਕੋਕ ਵਾਪਸ ਆ ਗਏ। ਇੱਥੇ ਬਾਬਾ ਗੋਪਾਲ ਸਿੰਘ ਅਤੇ ਭਾਈ ਸੰਤੋਖ ਸਿੰਘ ਨੇ ਜਰਮਨ ਕੌਂਸਲ ਨਾਲ ਹਥਿਆਰਾਂ ਬਾਰੇ ਗੱਲਬਾਤ ਕੀਤੀ। ਪਰ ਇਨ੍ਹਾਂ ਦੇ ਵਾਪਸ ਜਾਣ ਤਕ ਕਈ ਗ਼ਦਰੀ ਗ੍ਰਿਫ਼ਤਾਰ ਕਰ ਲਏ ਗਏ ਸਨ। ਬਾਬਾ ਗੋਪਾਲ ਸਿੰਘ ਆਪਣੇ ਸਾਥੀਆਂ ਨਾਲ ਲੁਕ ਛਿਪ ਕੇ ਰਹਿਣ ਲੱਗ ਪਏ। ਇੱਥੋਂ ਇਨ੍ਹਾਂ ਨੇ ਇਕ ਜਹਾਜ਼ ਰਾਹੀਂ ਹਥਿਆਰ ਚਿਟਾਗਾਂਗ ਦੀ ਬੰਦਰਗਾਹ 'ਤੇ ਭੇਜੇ। ਇਸ ਸਾਰੀ ਯੋਜਨਾ ਦਾ ਮੁਖੀ ਭਾਈ ਸੰਤੋਖ ਸਿੰਘ ਸੀ।

ਬਾਬਾ ਗੋਪਾਲ ਸਿੰਘ ਸਾਰੇ ਕੰਮ ਦੀ ਸੂਚਨਾ ਪ੍ਰਾਪਤ ਕਰ ਕੇ ਵਾਪਸ ਚੀਨ ਚਲੇ ਗਏ। ਇੱਥੇ ਇਨ੍ਹਾਂ ਦਾ ਮਿਲਾਪ ਭਾਈ ਬਲਵੰਤ ਸਿੰਘ ਖੁਰਦਪੁਰ ਅਤੇ ਹੋਰ ਗ਼ਦਰੀਆਂ ਨਾਲ ਹੋਇਆ। ਇੱਥੇ ਆ ਕੇ ਬਾਬਾ ਗੋਪਾਲ ਸਿੰਘ ਜੀ ਸਖਤ ਬਿਮਾਰ ਹੋ ਗਏ ਅਤੇ ਇਹ ਇਕ ਹਿੰਦੁਸਤਾਨੀ ਦੁਕਾਨਦਾਰ ਹਾਰੂ ਪਾਸ ਠਹਿਰ ਗਏ। ਇਕ ਜਰਮਨ ਡਾਕਟਰ ਨੇ ਕਾਫੀ ਸਮਾਂ ਇਨ੍ਹਾਂ ਦਾ ਇਲਾਜ ਕੀਤਾ ਅਤੇ ਇਹ ਤੰਦਰੁਸਤ ਹੋ ਗਏ। ਇੱਥੇ ਹੀ ਇਨ੍ਹਾਂ ਨੂੰ ਭਾਈ ਬਲਵੰਤ ਸਿੰਘ ਤੋਂ ਪਤਾ ਲੱਗਾ ਕਿ ਇਨ੍ਹਾਂ ਦੇ ਵਰੰਟ ਨਿਕਲ ਚੁੱਕੇ ਹਨ ਅਤੇ ਇਨ੍ਹਾਂ ਨੂੰ ਗ੍ਰਿਫ਼ਤਾਰ ਕਰਨ ਲਈ ਪੁਲਿਸ ਭਾਲ ਕਰ ਰਹੀ ਹੈ। ਬਾਬਾ ਗੋਪਾਲ ਸਿੰਘ ਸ਼ੰਘਈ ਦੇ ਇਕ ਹੋਟਲ ਵਿਚ ਭਾਈ ਰਾਮ ਸਿੰਘ ਧਲੇਤਾ ਨੂੰ ਮਿਲੇ। ਇਹ ਅਮਰੀਕਾ ਤੋਂ ਹੀ ਇਕ ਦੂਜੇ ਦੇ ਜਾਣੂ ਸਨ। ਉਨ੍ਹਾਂ ਨੇ ਬਾਬਾ ਗੋਪਾਲ ਸਿੰਘ ਨੂੰ ਦੱਸਿਆ ਕਿ ਉਹ ਪੰਡਤ ਰਾਮ ਚੰਦਰ ਦੇ ਕਹਿਣ 'ਤੇ ਹਿੰਦੁਸਤਾਨ ਜਾ ਰਹੇ ਹਨ ਅਤੇ ਲਾਹੌਰ ਪਹੁੰਚ ਕੇ ਭਾਈ ਪਰਮਾਨੰਦ ਨੂੰ ਮਿਲਣ ਦੀ ਹਦਾਇਤ ਹੈ। ਬਾਬਾ ਗੋਪਾਲ ਸਿੰਘ ਜੀ ਨੇ ਇਨ੍ਹਾਂ ਨੂੰ ਹਿੰਦੁਸਤਾਨ ਜਾਣ ਤੋਂ ਰੋਕ ਲਿਆ। ਅਮਰੀਕਾ ਤੋਂ ਬੰਗਾਲੀ ਗਰੁੱਪ ਨਾਲ ਮੇਲ-ਮਿਲਾਪ ਹੋਣ ਦੀ ਤਾਰ ਆ ਗਈ ਅਤੇ ਆਪ ਜੀ ਨੂੰ ਟੋਕੀਓ (ਜਪਾਨ) ਜਾ ਕੇ ਰਾਸ ਬਿਹਾਰੀ ਨੂੰ ਮਿਲਣ ਦਾ ਸੁਨੇਹਾ ਆ ਗਿਆ। ਆਪ ਉੱਥੇ ਚਲੇ ਗਏ ਉੱਥੋਂ ਆਪ ਜੀ ਨੂੰ ਤਾਰ ਦੇ ਕੇ ਫੇਰ ਵਾਪਸ ਚੀਨ ਬੁਲਾਇਆ ਗਿਆ।

ਸ਼ੰਘਈ ਪਹੁੰਚਣ 'ਤੇ ਆਪ ਨੂੰ ਭਾਈ ਰਾਮ ਸਿੰਘ ਜੀ ਰਿਕਸ਼ਾ ਵਿਚ ਬੈਠਾ ਕੇ ਨੈਲਸਨ ਫਾਰਮੈਸੀ ਪਹੁੰਚ ਗਏ। ਇੱਥੇ ਬਾਬਾ ਗੋਪਾਲ ਸਿੰਘ ਜੀ ਨੂੰ ਜਰਮਨ ਅਫ਼ਸਰ ਮਿਲੇ ਜਿਨ੍ਹਾਂ ਨੇ ਦੱਸਿਆ ਕਿ ਭਾਈ ਭਗਵਾਨ ਸਿੰਘ ਨਾਨਕਿੰਗ ਵਿਖੇ ਹਨ ਉਨ੍ਹਾਂ ਨੂੰ ਜਾ ਕੇ ਮਿਲ ਲਵੋ। ਬਾਬਾ ਗੋਪਾਲ ਸਿੰਘ ਉਨ੍ਹਾਂ ਪਾਸ ਚਲੇ ਗਏ ਅਤੇ ੧੫ ਦਿਨ ਉਨ੍ਹਾਂ ਪਾਸ ਰਹੇ। ਇੱਥੋਂ ਇਨ੍ਹਾਂ ਨੇ ਅਮਰੀਕਾ ਵਾਪਸ ਜਾਣ ਦੀ ਯੋਜਨਾ ਬਣਾਈ। ਗ੍ਰਿਫ਼ਤਾਰੀ ਦੇ ਡਰੋਂ ਬਾਬਾ ਗੋਪਾਲ ਸਿੰਘ ਨੇ ਇਕ ਤੁਰਕ ਦਾ ਭੇਸ ਧਾਰਨ ਕਰ ਲਿਆ ਅਤੇ ਆਪਣਾ ਨਾਂ ਬੇਗ ਦੱਸਣਾ ਸ਼ੁਰੂ ਕਰ ਦਿੱਤਾ। ਪੁਲਿਸ ਬੜੀ ਸਰਗਰਮੀ ਨਾਲ ਇਨ੍ਹਾਂ ਦੀ ਭਾਲ

ਵਿਚ ਲੱਗੀ ਹੋਈ ਸੀ। ਉਨ੍ਹਾਂ ਦਿਨਾਂ ਵਿਚ ਚੀਨ ਦੇ ਵੱਖ-ਵੱਖ ਇਲਾਕਿਆਂ ਵਿਚ ਵੱਖ-ਵੱਖ ਯੂਰਪੀ ਦੇਸ਼ਾਂ ਦੀ ਹਕੂਮਤ ਸੀ— ਕਿਤੇ ਬਰਤਾਨੀਆਂ ਦੀ, ਕਿਤੇ ਫਰਾਂਸ ਦੀ, ਕਿਤੇ ਜਰਮਨ ਦੀ। ਇਸ ਲਈ ਅੰਗਰੇਜ਼ਾਂ ਜਾਂ ਫਰਾਂਸ ਦੇ ਇਲਾਕੇ ਵਿਚ ਤਾਂ ਫੜੇ ਜਾਣ ਦਾ ਡਰ ਸੀ। ਇਸੇ ਦੌਰਾਨ ਬਾਬਾ ਗੋਪਾਲ ਸਿੰਘ ਜੀ ਜਰਮਨੀ ਦੇ ਇਲਾਕੇ ਵਿਚ ਭਾਈ ਭਗਵਾਨ ਸਿੰਘ ਨਾਲ ਇਕ ਹੋਰ ਜਗ੍ਹਾ ਠਹਿਰੇ ਜਿੱਥੇ ਬੰਗਾਲ ਦੇ ਪ੍ਰਸਿੱਧ ਅਜ਼ਾਦੀ ਘੁਲਾਟੀਆ ਐਮ.ਐਨ. ਰਾਏ ਵੀ ਰਹਿੰਦਾ ਸੀ। ਬਾਬਾ ਗੋਪਾਲ ਸਿੰਘ ਨੂੰ ਸ੍ਰੀ ਐਮ.ਐਨ.ਰਾਏ, ਭਾਈ ਭਗਵਾਨ ਸਿੰਘ ਅਤੇ ਭਾਈ ਰਾਮ ਸਿੰਘ ਨੂੰ ਇਕ-ਇਕ ਕਰਕੇ ਜਹਾਜ਼ ਰਾਹੀਂ ਟੋਕੀਓ ਭੇਜਣ ਦੀ ਜ਼ਿੰਮੇਵਾਰੀ ਸੌਂਪੀ ਗਈ। ਬਾਬਾ ਗੋਪਾਲ ਸਿੰਘ ਨੇ ਆਪਣਾ ਕੰਮ ਪੂਰਾ ਕਰਨ ਤੋਂ ਬਾਅਦ ਆਪ ਵੀ ਜਪਾਨ ਪਹੁੰਚ ਗਏ। ਬਾਅਦ ਵਿਚ ਆਪ ਰਾਸ ਬਿਹਾਰੀ ਨੂੰ ਖੁਫੀਆ ਤੌਰ 'ਤੇ ਚੀਨ ਲੈ ਕੇ ਆਏ ਅਤੇ ਉਨ੍ਹਾਂ ਦੀ ਜਰਮਨਾਂ ਨਾਲ ਮੁਲਾਕਾਤ ਕਰਵਾਈ।

ਟੋਕੀਓ ਵਿਚ ਬਾਬਾ ਗੋਪਾਲ ਸਿੰਘ, ਭਾਈ ਭਗਵਾਨ ਸਿੰਘ ਅਤੇ ਭਾਈ ਰਾਮ ਸਿੰਘ ਇਕੱਠੇ ਹੋਏ। ਉਸ ਸਮੇਂ ਭਾਈ ਭਗਵਾਨ ਸਿੰਘ ਨੇ ਭਾਈ ਰਾਮ ਸਿੰਘ ਨੂੰ ਕਿਹਾ ਕਿ ਦੇਖ ਤਾਂ ਭਲਾ ਤੇਰੇ ਬੂਟ ਦੇ ਤਲੇ ਵਿਚ ਕੀ ਬੰਦ ਹੈ। ਜਦੋਂ ਖੋਲ੍ਹ ਕੇ ਦੇਖਿਆ ਗਿਆ ਤਾਂ ਐਲਾਨ-ਏ-ਜੰਗ ਦੀ ਇਕ ਕਾਪੀ ਸੀ। ਇਹ ਉਹ ਐਲਾਨ ਸੀ ਜਿਹੜਾ ਗ਼ਦਰੀਆਂ ਨੇ ਅਮਰੀਕਾ ਤੋਂ ਚੱਲਣ ਵੇਲੇ ਅੰਗਰੇਜ਼ ਸਰਕਾਰ ਵਿਰੁੱਧ ਕੀਤਾ ਸੀ। ਬਾਬਾ ਰਾਮ ਸਿੰਘ ਤੇ ਬਾਬਾ ਭਗਵਾਨ ਸਿੰਘ ਤਾਂ ਇੱਥੋਂ ਵਾਪਸ ਅਮਰੀਕਾ ਨੂੰ ਚਲੇ ਗਏ। ਬਾਬਾ ਗੋਪਾਲ ਸਿੰਘ ਚੀਨ, ਜਪਾਨ ਵਿਚ ਪ੍ਰਚਾਰ ਕਰਦਾ ਰਿਹਾ।

ਸੰਨ ੧੯੧੬ ਈ: ਵਿਚ ਗ਼ਦਰੀਆਂ ਦੇ ਅਮਰੀਕਾ ਵਿਚ ਦੋ ਧੜੇ ਬਣ ਗਏ। ਭਾਈ ਭਗਵਾਨ ਸਿੰਘ ਨੇ ਇਨ੍ਹਾਂ ਨੂੰ ਇਕੱਠੇ ਕਰਨ ਦੀ ਕੋਸ਼ਿਸ਼ ਕੀਤੀ ਪਰ ਪੰਡਤ ਰਾਮ ਚੰਦਰ ਨਹੀਂ ਮੰਨਿਆ। ਫਰਵਰੀ ੧੯੧੭ ਈ: ਵਿਚ ਬਾਬਾ ਗੋਪਾਲ ਸਿੰਘ ਵੀ ਅਮਰੀਕਾ ਪਹੁੰਚ ਗਏ। ਇਸ ਸਮੇਂ ਅਮਰੀਕਾ ਵੀ ਵਿਸ਼ਵ-ਯੁੱਧ ਵਿਚ ਸ਼ਾਮਲ ਹੋ ਚੁੱਕਾ ਸੀ। ਅੰਗਰੇਜ਼ਾਂ ਦੇ ਬਹਿਕਾਵੇ ਵਿਚ ਆ ਕੇ ਅਮਰੀਕਾ ਵਿਚ ਬਹੁਤ ਸਾਰੇ ਗ਼ਦਰੀ ਗ੍ਰਿਫ਼ਤਾਰ ਕੀਤੇ ਜਾ ਚੁੱਕੇ ਸਨ, ਇਨ੍ਹਾਂ ਵਿਚ ਬਾਬਾ ਗੋਪਾਲ ਸਿੰਘ ਜੀ ਵੀ ਸਨ। ਕੁਝ ਸਮਾਂ ਬਾਅਦ ਇਨ੍ਹਾਂ ਦੀਆਂ ਜਮਾਨਤਾਂ ਹੋਈਆਂ। ਗ਼ਦਰੀਆਂ, ਕੁਝ ਅਮਰੀਕਨਾਂ ਅਤੇ ਕੁਝ ਜਰਮਨਾਂ 'ਤੇ ਸਾਨਫਰਾਂਸਿਸਕੋ ਕੇਸ ਨਾਂ ਦਾ ਮੁਕੱਦਮਾ ਚਲਾਇਆ ਗਿਆ। ਇਨ੍ਹਾਂ 'ਤੇ ਦੋਸ਼ ਲਾਇਆ ਗਿਆ ਕਿ ਜਦੋਂ ਅਮਰੀਕਾ ਇਕ ਨਿਰਪੱਖ ਦੇਸ਼ ਸੀ ਤਾਂ ਇਨ੍ਹਾਂ ਨੇ ਅਮਰੀਕਾ ਦੀ ਧਰਤੀ 'ਤੇ ਜਰਮਨਾਂ ਦੀ ਸਹਾਇਤਾ ਨਾਲ ਅੰਗਰੇਜ਼ਾਂ ਵਿਰੁੱਧ ਜੰਗ ਦੀ ਤਿਆਰੀ ਕੀਤੀ ਹੈ ਇਸ ਨਾਲ ਅਮਰੀਕਾ ਦੀ 'ਨਿਰਪੱਖਤਾ' ਦੀ ਉਲੰਘਣਾ ਹੋਈ ਹੈ।

ਇਕ ਦਿਨ ਦੁਪਹਿਰ ਵੇਲੇ ਜਦੋਂ ਅਦਾਲਤ ਵਿਚ ਖਾਣੇ ਦੀ ਛੁੱਟੀ ਹੋਈ ਤਾਂ

ਪੰਡਤ ਰਾਮ ਚੰਦਰ, ਉਸ ਦੀ ਪਤਨੀ ਅਤੇ ਭਾਈ ਰਾਮ ਸਿੰਘ ਦੀ ਆਪਸੀ ਗੋਲੀਬਾਰੀ ਵਿਚ ਮੌਤ ਹੋ ਗਈ। ਇਸ ਤੋਂ ਪਹਿਲਾਂ ਵੀ ਕਈ ਵਾਰੀ ਪੰਡਤ ਰਾਮ ਚੰਦਰ ਅਤੇ ਭਾਈ ਰਾਮ ਸਿੰਘ ਦੀ ਆਪਸ ਵਿਚ ਗਰਮਾ-ਗਰਮੀ ਹੋ ਚੁੱਕੀ ਸੀ। ਭਾਈ ਰਾਮ ਸਿੰਘ ਨੇ ਪੰਡਤ ਰਾਮ ਚੰਦਰ ਨੂੰ ਪਾਰਟੀ ਦੇ ਹਿੱਤਾਂ ਵਿਰੁੱਧ ਕੰਮ ਕਰਦਾ ਸਮਝਿਆ ਸੀ ਅਤੇ ਉਸ ਨੂੰ ਗੋਲੀ ਮਾਰ ਦੇਣ ਦਾ ਫੈਸਲਾ ਕਰ ਲਿਆ ਸੀ। ਇਸ ਘਟਨਾ ਤੋਂ ਬਾਅਦ ਗ਼ਦਰੀਆਂ ਦੀਆਂ ਜਮਾਨਤਾਂ ਮਨਸੂਖ ਕਰ ਦਿੱਤੀਆਂ ਗਈਆਂ ਅਤੇ ਇਨ੍ਹਾਂ ਨੂੰ ਜੇਲ੍ਹ ਵਿਚ ਬੰਦ ਕਰ ਦਿੱਤਾ ਗਿਆ।

ਆਖਿਰ ਵਿਚ ਜਦੋਂ ਮੁਕੱਦਮੇ ਦਾ ਫੈਸਲਾ ਹੋਇਆ ਤਾਂ ਅਮਰੀਕੀ ਲੱਖਪਤੀਆਂ ਤੋਂ ਇਲਾਵਾ ਸਾਰਿਆਂ ਨੂੰ ਹੀ ਦੋਸ਼ੀ ਠਹਿਰਾਇਆ ਗਿਆ। ਇਸ ਦੋਸ਼ ਅਧੀਨ ਹੀ ਬਾਬਾ ਗੋਪਾਲ ਸਿੰਘ ਜੀ ਨੂੰ ਇੱਕ ਸਾਲ ਇੱਕ ਦਿਨ ਦੀ ਕੈਦ ਦੀ ਸਜ਼ਾ ਦਿੱਤੀ ਗਈ। ਬਾਬਾ ਜੀ ਨੂੰ ਮਕਮੀਰ ਨਾਂ ਦੇ ਟਾਪੂ 'ਤੇ ਬਣੀ ਸ਼ਾਹੀ ਜੇਲ੍ਹ ਵਿਚ ਬੰਦ ਕਰ ਦਿੱਤਾ ਗਿਆ। ਇੱਥੇ ਇਨ੍ਹਾਂ ਨਾਲ ਭਾਈ ਭਗਵਾਨ ਸਿੰਘ, ਭਾਈ ਸੰਤੋਖ ਸਿੰਘ ਅਤੇ ਸ੍ਰੀ ਤਾਰਕ ਨਾਥ ਦਾਸ ਜੀ ਵੀ ਸਨ। ਸਜ਼ਾ ਪੂਰੀ ਹੋਣ ਤੋਂ ਬਾਅਦ ਇਹ ਰਿਹਾਅ ਹੋ ਗਏ ਪਰ ਇਨ੍ਹਾਂ ਦੀਆਂ ਮੁਸ਼ਕਲਾਂ ਘੱਟ ਨਹੀਂ ਹੋਈਆਂ। ਰਿਹਾਅ ਹੋਣ ਤੋਂ ਬਾਅਦ ਬਾਬਾ ਗੋਪਾਲ ਸਿੰਘ ਜੀ ਫਿਰ ਤੋਂ ਯੁਗਾਂਤਰ ਆਸ਼ਰਮ ਵਿਖੇ ਆ ਕੇ ਕੰਮ ਕਰਨ ਲੱਗ ਪਏ। ਅਮਰੀਕਾ ਸਰਕਾਰ ਨੇ ਇਨ੍ਹਾਂ ਨੂੰ ਦੇਸ਼ ਵਿੱਚੋਂ ਕੱਢਣ ਲਈ ਮੁਕੱਦਮਾ ਦਾਇਰ ਕਰ ਦਿੱਤਾ। ਇਸ ਮੁਕੱਦਮੇ ਦੇ ਵਿਰੋਧ ਵਿਚ ਆਇਰਿਸ਼ ਅਤੇ ਰੂਸੀ ਸੁਸਾਇਟੀਆਂ ਨੇ ਇਨ੍ਹਾਂ ਦੀ ਬਹੁਤ ਮਦਦ ਕੀਤੀ ਜਿਸ ਕਾਰਨ ਕੁਝ ਸਮਾਂ ਬਾਅਦ ਇਹ ਮੁਕੱਦਮਾ ਅਦਾਲਤ ਵੱਲੋਂ ਖਾਰਜ ਕਰ ਦਿੱਤਾ ਗਿਆ।

੧੯੨੫ ਈ: ਵਿਚ ਬਾਬਾ ਗੋਪਾਲ ਸਿੰਘ ਜੀ ਨੇ ਭਾਰਤ ਵਾਪਸ ਪਰਤ ਆਉਣ ਦਾ ਫੈਸਲਾ ਕਰ ਲਿਆ। ਇਹ ਚੋਰੀ ਛਿਪੇ ਕਲਕੱਤੇ ਪਹੁੰਚ ਗਏ ਕਿਉਂਕਿ ਇਨ੍ਹਾਂ ਨੂੰ ਡਰ ਸੀ ਕਿ ਇਨ੍ਹਾਂ ਦੇ ਭਾਰਤ ਆਉਣ ਬਾਰੇ ਪਤਾ ਲੱਗਣ 'ਤੇ ਅੰਗਰੇਜ਼ ਸਰਕਾਰ ਇਨ੍ਹਾਂ ਦੇ ਪਰਵਾਰ ਵਾਲਿਆਂ ਨੂੰ ਤੰਗ ਕਰਨਾ ਸ਼ੁਰੂ ਕਰ ਦੇਵੇਗੀ। ਭਾਰਤ ਵਿਚ ਆ ਕੇ ਇਹ ਭਾਈ ਸੰਤੋਖ ਸਿੰਘ ਅਤੇ ਭਾਈ ਬਿਸ਼ਨ ਸਿੰਘ ਹਿੰਦੀ ਨੂੰ ਮਿਲੇ ਅਤੇ ਭਾਰਤ ਦੇ ਸਾਰੇ ਹਾਲਾਤ ਮਾਲੂਮ ਕਰ ਕੇ ਅਮਰੀਕਾ ਵਿਖੇ ਰਿਪੋਰਟ ਭੇਜੀ। ਇਨ੍ਹਾਂ ਦਿਨਾਂ ਵਿਚ ਹੀ ਆਪ ਜੀ ਦੇ ਪਿਤਾ ਦਾ ਦਿਹਾਂਤ ਹੋ ਗਿਆ। ਮੌਤ ਤੋਂ ਪਹਿਲਾਂ ਉਨ੍ਹਾਂ ਨੇ ਕੋਸ਼ਿਸ਼ ਕਰ ਕੇ ਬਾਬਾ ਗੋਪਾਲ ਸਿੰਘ ਜੀ ਦੇ ਵਰੰਟ ਮਨਸੂਖ ਕਰਵਾ ਦਿੱਤੇ ਸਨ ਅਤੇ ਬਾਬਾ ਗੋਪਾਲ ਸਿੰਘ ਜੀ ਮੁੜ ਪਿੰਡ ਆ ਗਏ। ਇਸ ਮਹਾਨ ਗ਼ਦਰੀ ਨੇ ਆਪਣੀ ਬਾਕੀ ਦੀ ਜ਼ਿੰਦਗੀ ਆਪਣੇ ਪਿੰਡ ਵਿਚ ਹੀ ਬਤੀਤ ਕੀਤੀ ਜਿੱਥੇ ੧੯੭੧ ਈ: ਵਿਚ ਇਨ੍ਹਾਂ ਦੀ ਮੌਤ ਹੋ ਗਈ।

■

# ਗੁਰਬਾਣੀ ਦੀ ਲਗ-ਮਾਤ੍ਰ ਨਿਯਮਾਵਲੀ : ਖੋਜ ਤੇ ਸੰਭਾਵਨਾ

-ਜਥੇ. ਜੋਗਿੰਦਰ ਸਿੰਘ*

ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਅਤੇ ਹਿੰਦੀ ਅਨੁਵਾਦ, ਚੌਥੀ ਸੈਂਚੀ, ਡਾ. ਜੋਧ ਸਿੰਘ, ਪੰਨਾ ੧੩੭੧

ਹੇ ਕਬੀਰ, ਜ਼ੋ ਤੁਜੇ ਕਲ ਕਰਨਾ ਹੈ ਵਹ ਆਜ ਹੀ ਕਰ ਔਰ ਜੋ ਆਜ ਅਬੀ ਕਰਨਾ ਹੈ ਉਸੇ ਤਤਕਾਲ ਕਰ ਲੇ।

ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਪੰਜਵਾਂ।

ਕਬੀਰ (ਦਾ ਕਥਨ ਹੈ ਕਿ ਹੇ ਜਿਗਿਆਸੂ ਤੂੰ ਜੋ ਸਿਮਰਨ) ਕਲ ਕਰਨਾ ਹੈ, (ਉਹ) ਹੁਣ ਹੀ ਕਰ ਲੈ ਅਤੇ (ਜੋ) ਹੁਣ ਕਰਨਾ ਹੈ, ਉਹ ਤਤਕਾਲ (ਕਰ ਲੈ)।

ਭਗਤ ਬਾਣੀ ਸਟੀਕ, ਪੰਡਤ ਨਰੈਣ ਸਿੰਘ ਜੀ ਗਿਆਨੀ (ਲਾਹੌਰ ਮੁਜੰਗਾਂ ਵਾਲੇ) ਪੰਨਾ ੩੯੩

ਕਬੀਰ ਜੀ (ਕਹਿੰਦੇ ਹਨ, ਜੋ) ਕੱਲ ਕਰਨਾ ਹੈ, (ਉਹ) {ਅਬਹਿ} ਅੱਜ ਹੀ ਕਰ ਲੈ, ਅਤੇ (ਜੋ) ਅੱਜ ਕਰਨਾ ਹੈ ਉਹ (ਇਤਾਲ) ਇਸੇ ਖਿਨ (ਵਿਚ ਕਰ ਲੈ):-

ਵਿਸ਼ੇਸ਼ ਵਿਚਾਰ:- ਉਪਰੋਕਤ ਪੰਕਤੀ ਵਿਚ ਆਇਆ ਸ਼ਬਦ 'ਸੁ ਇਤਾਲ' ਇਸ ਦੇ ਤਿੰਨ ਰੂਪ ਬਣਾ ਕੇ ਉਚਾਰਨ ਅਤੇ ਅਰਥ ਕਰਦੇ ਹਨ, ਪਹਿਲਾ ਸੁਇਤਾਲ, ਦੂਜਾ ਸੁਇ ਤਾਲ ਅਤੇ ਤੀਸਰਾ ਸੁ ਇਤਾਲ। ਪਰ ਗੁਰਬਾਣੀ ਦੀ ਨਿਯਮਾਵਲੀ ਅਨੁਸਾਰ 'ਸੁ' ਇਕ ਵਚਨ ਪੜਨਾਉਂ ਹੈ 'ਇਤਾਲ' ਤਤਕਾਲ ਦਾ ਸੰਖੇਪ ਹੈ।

ਗੁਰਬਾਣੀ ਦੇ ਵਿਚ ਤਤਖਿਣ, ਤਤਕਾਲ ਤੇ ਤਾਲਿ, ਸਮੇਂ ਦੇ ਅਰਥਾਂ ਵਿਚ ਮਿਲਦਾ ਹੈ।

*ਤਾਲਿ:*

*- ਸੰਤ ਉਧਾਰਉ ਤਤਖਿਣ ਤਾਲਿ॥* (ਪੰਨਾ ੮੬੭)

*ਤਤਕਾਲ:*

*- ਹਰਿ ਕਾ ਨਾਮੁ ਤਤਕਾਲ ਉਧਾਰੈ॥* (ਪੰਨਾ ੨੬੪)

*- ਦੁਲਭ ਦੇਹ ਤਤਕਾਲ ਉਧਾਰੈ॥* (ਪੰਨਾ ੨੯੬)

*ਤਾਲਿ:*

*- ਹੁਣਿ ਉਠਿ ਚਲਣਾ ਮੁਹਤਿ ਕਿ ਤਾਲਿ॥* (ਪੰਨਾ ੬੬੧)

* ਸਾਬਕਾ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ। ਮੋ: ੯੮੧੪੮-੯੮੨੫੧

ਵਿਸ਼ੇਸ਼ ਨੋਟ : ਮਹਾਨ ਕੋਸ਼, ਪੰਡਤ ਹਜ਼ਾਰਾ ਸਿੰਘ ਜੀ, ਪੰਡਤ ਤਾਰਾ ਸਿੰਘ ਜੀ, ਗਿ. ਕਿਰਪਾਲ ਸਿੰਘ ਜੀ, ਗਿ. ਹਰਿਬੰਸ ਸਿੰਘ ਜੀ, ਪੰਡਤ ਨਰਾਇਣ ਸਿੰਘ ਜੀ ਮੁਜੰਗਾਂ ਵਾਲੇ ਇਨ੍ਹਾਂ ਨੇ ਪਾਠ ਅਤੇ ਅਰਥ 'ਸੁ ਇਤਾਲ' ਕੀਤਾ ਹੈ ਜੋ ਬਿਲਕੁਲ ਦਰੁਸਤ ਹੈ। ਪਰੰਤੂ ਪੰਡਤ ਤਾਰਾ ਸਿੰਘ ਜੀ ਨਰੋਤਮ ਨੇ ਭਗਤ ਬਾਣੀ ਸਟੀਕ ਵਿਚ ਇਸ ਤੁਕ ਦਾ ਪਦ ਛੇਦ 'ਸੁਇ ਤਾਲ' ਕੀਤਾ ਹੈ ਜਦੋਂ ਕਿ ਕੋਸ਼ ਵਿਚ 'ਸੁ ਇਤਾਲ' ਹੈ। ਜਿਨ੍ਹਾਂ ਵਿਦਵਾਨਾਂ ਨੇ 'ਸੁਇ ਤਾਲ' ਤੇ 'ਸੁਇਤਾਲ' ਅਰਥ ਕੀਤਾ ਹੈ ਉਹ ਦਰੁਸਤ ਨਹੀਂ ਜਾਪਦਾ। 'ਸੁ' ਸ਼ਬਦ ਇਕ ਵਚਨ ਪੜਨਾਉਂ ਦੇ ਰੂਪ ਵਿਚ ਗੁਰਬਾਣੀ 'ਚ ਮਿਲਦਾ ਹੈ। ਸਿਰਫ ਇਕ ਵਾਰ ਪੰਨਾ ੧੫੫ 'ਵਾਣਤ ਸੋਈ ਸੰਤੁ ਸੁਇ ਭ੍ਰਮ ਤੇ ਕੀਚਿਤ ਭਿੰਨ॥' ਪੰਕਤੀ ਦੇ ਅਰਥ 'ਸੁਇ' ਇਕ ਵਚਨ ਪੜਨਾਉਂ ਦੇ ਅਰਥਾਂ ਵਿਚ ਮਿਲਦਾ ਹੈ। ਮੂਲ ਸ਼ਬਦ 'ਸੋਇ' ਕਾਵਿਕ ਤੌਰ 'ਤੇ 'ਸੁਈ' ਬਣਾਇਆ ਗਿਆ ਹੈ।

*ਕਬੀਰ ਸੰਸਾ ਦੂਰਿ ਕਰੁ ਕਾਗਦ ਦੇਹ ਬਿਹਾਇ॥*
*ਬਾਵਨ ਅਖਰ ਸੋਧਿ ਕੈ ਹਰਿ ਚਰਨੀ ਚਿਤੁ ਲਾਇ॥* *(ਪੰਨਾ ੧੩੭੩)*

ਫਰੀਦਕੋਟ ਸਟੀਕ ਭਾਗ ਚੌਥਾ ਪੰਨਾ ੨੭੯੩

ਸ੍ਰੀ ਕਬੀਰ ਜੀ ਕਹਿਤੇ ਹੈਂ ਹੇ ਭਾਈ ਸੰਸੇ ਕੋ ਦੂਰ ਕਰਕੇ ਸਰਬ ਕਾਗਦੋਂ ਕੋ ਭਾਵ ਸ਼ਾਸਤ੍ਰੋਂ ਕੋ ਭੀ ਵਹਾਇ ਦੇਹ ਅਰਥਾਤ ਤਿਆਗਨ ਕਰ ਦੇਹ॥

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ, ਸੰਤ ਕਿਰਪਾਲ ਸਿੰਘ, ਸੈਂਚੀ ਦਸਵੀਂ, ਪੰਨਾ ੩੦੩

ਕਬੀਰ ਜੀ ਕਥਨ ਕਰਦੇ ਹਨ- ਹੇ ਪੰਡਤ! ਤੇਰੇ ਚਿਤ ਵਿਚ ਜੋ ਸੰਸਾ ਹੈ ਕਿ ਕਰਮ ਕਾਂਡ ਦੇ ਕਰਨ ਨਾਲ ਹੀ ਸੰਸਾਰ ਤੋਂ ਤਰਨਾ ਹੁੰਦਾ ਹੈ, ਇਸ ਸੰਸੇ ਨੂੰ ਦੂਰ ਕਰ ਦੇਹ॥

ਧਰਮ ਸ਼ਾਸਤ੍ਰ ਦੇ ਕਾਗਦ= ਪਤਰਿਆਂ ਨੂੰ ਬਿਹਾਇ=ਰੋੜ੍ਹ ਦੇਹ, ਕਿਉਂ ਕਿ ਧਰਮ ਸ਼ਾਸਤ੍ਰ ਵਿਚ ਨਿਰਾ ਕਰਮ-ਕਾਂਡ ਹੀ ਲਿਖਿਆ ਹੋਇਆ ਹੈ ਕਿ ਪ੍ਰਾਣੀ ਦੇ ਮਰਨ ਪਿਛੋਂ ਦੀਪਕ ਜਗਾਣੇ, ਮੰਜਾ, ਬਿਸਤਰਾ, ਭਾਂਡੇ, ਛਤਰੀ ਆਦਿ ਵਸਤੂਆਂ ਦੇਣੀਆਂ।

ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਅਤੇ ਹਿੰਦੀ ਅਨੁਵਾਦ, ਡਾ. ਜੋਧ ਸਿੰਘ, ਚੌਥੀ ਸੈਂਚੀ, ਪੰਨਾ ੧੩੭੩

ਹੇ ਕਬੀਰ ਕਾਗਜ਼ੋਂ ਪਰ ਲਿਖੇ ਹੂਏ ਤਥਾ ਕਥਿਤ ਗਿਆਨ ਕੋ ਪਾਨੀ ਮੇਂ ਬਹਾ ਦੇ ਔਰ ਅਪਨੇ ਸੰਸ਼ੇ ਕੋ ਮਨ ਸੇ ਦੂਰ ਕਰ ਦੇ।

ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਪੰਜਵਾਂ, ਪੰਨਾ ੧੬੫੩

ਕਬੀਰ ਦਾ ਕਥਨ ਹੈ ਕਿ ਹੇ ਜਿਗਿਆਸੂ! ਆਪਣੇ ਮਨ ਵਿਚੋਂ ਸੰਸਾ ਦੂਰ ਕਰ ਅਤੇ (ਵੇਦ-ਸ਼ਾਸਤ੍ਰ ਦੇ) ਕਾਗਜ਼ ਰੋੜ੍ਹ ਦੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪ੍ਰੋਫੈਸਰ ਸਾਹਿਬ ਸਿੰਘ ਜੀ, ਪੋਥੀ ਦਸਵੀਂ ਪੰਨਾ ੨੪੪

ਹੇ ਕਬੀਰ! ਵਿੱਦਿਆ ਦੀ ਰਾਹੀਂ ਵਿਚਾਰਵਾਨ ਬਣ ਕੇ ਪ੍ਰਭੂ-ਚਰਨਾਂ ਵਿਚ ਚਿੱਤ ਜੋੜ (ਭਾਵ, ਹੇ ਭਾਈ! ਜੇ ਤੈਨੂੰ ਵਿੱਦਿਆ ਹਾਸਲ ਕਰਨ ਦਾ ਮੌਕਾ ਮਿਲਿਆ ਹੈ ਤਾਂ ਉਸ ਦੀ ਰਾਹੀਂ ਦੁਨੀਆ ਦੀਆਂ ਮਲਕੀਅਤਾਂ ਵਿਚ ਖਿੱਝਣ ਦੇ ਥਾਂ ਵਿਚਾਰਵਾਨ ਬਣ ਅਤੇ ਪਰਮਾਤਮਾ ਦਾ ਸਿਮਰਨ ਕਰ)। (ਇਸ ਪ੍ਰਭੂ-ਯਾਦ ਦੀ ਬਰਕਤਿ ਨਾਲ) ਦੁਨੀਆ ਵਾਲੇ ਸਹਸੇ-ਦਾਝਨ ਦੂਰ ਕਰ, ਚਿੰਤਾ ਵਾਲੇ ਸਾਰੇ ਲੇਖੇ ਹੀ ਭਗਤੀ ਦੇ ਪਰਵਾਹ ਵਿਚ ਰੋੜ੍ਹ ਦੇਹ।੧੭੩।

(ਇਨ੍ਹਾਂ ਨੇ ਦੇਹਿ ਨੂੰ ਸਿਹਾਰੀ ਲਗਾਈ ਹੈ)

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਟੀਕਾਕਾਰ ਗਿ. ਹਰਿਬੰਸ ਸਿੰਘ, ਭਾਗ ਤੇਰਵਾਂ, ਪੰਨਾ ੪੯੬

ਕਬੀਰ (ਜੀ ਆਖਦੇ ਹਨ, ਹੇ ਭਾਈ! ਆਪਣੇ ਚਿਤ ਦਾ) ਸੰਸਾ ਦੂਰ ਕਰ (ਕਿ ਅਸੀਂ ਕਰਮਾਂ ਤੋਂ ਬਿਨਾਂ ਕਿਵੇਂ ਤਰਾਂਗੇ? ਤੂੰ ਇਉਂ ਕਰ ਕਿ ਸੰਸਾ ਪਾਉਣ ਵਾਲੇ ਸ਼ਾਸ਼ਤਰਾਂ ਦੇ ਪਤਰੇ ਹੀ ਜਲ ਵਿਚ) ਰੋੜ੍ਹ ਦੇ।

ਪਦ-ਅਰਥ:ਦੇਹ ਬਿਹਾਇ- ਰੋੜ ਦੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼ ਡਾ: ਗੁਰਚਰਨ ਸਿੰਘ ਜਿਲਦ ਪਹਿਲੀ।

ਡਾ. ਮਨਮੋਹਨ ਸਿੰਘ ਇੰਗਲਿਸ਼ ਟਰਾਂਸਲੇਸ਼ਨ ਵਾਲੀਅਮ ੮ ਪੰਨਾ ੪੫੩੪

ਕਬੀਰ, ਤੂੰ ਆਪਣੇ ਵਹਿਮ ਨੂੰ ਛਡ ਦੇ ਅਤੇ ਆਪਣੇ ਕਾਗਜ਼ੀ-ਇਲਮ਼ ਨੂੰ ਰੋੜ੍ਹ ਦੇ।

ਸ਼ਬਦਾਰਥ ਸ਼੍ਰੋਮਣੀ ਕਮੇਟੀ, ਪੰਨਾ ੧੩੭੩

(ਬਹਾਇ) ਭਾਵ ਵੇਦ ਸ਼ਾਂਸਤ੍ਰ ਰੋਹੜ ਦੇ।

ਭਗਤ ਬਾਣੀ ਸਟੀਕ, ਪੰਡਤ ਨਰੈਣ ਸਿੰਘ ਜੀ ਪੰਨਾ ੩੯੯

ਕਬੀਰ ਜੀ (ਕਹਿੰਦੇ ਹਨ) ਸੰਸਾ ਦੂਰ ਕਰ, ਅਤੇ ਕਾਗਤਾਂ (ਸ਼ਾਸਤ੍ਰਾਂ) ਨੂੰ ਭੀ ਰੋੜ ਦੇਹੁ।

ਭਗਤ ਬਾਣੀ ਮਰਮ ਬੋਧਨੀ ਟੀਕੇ ਸਹਿਤ ਕ੍ਰਿਤ ਸ੍ਰੀ ਮਾਨ ਸੰਤ ਸੰਪੂਰਨ ਸਿੰਘ ਜੀ, ਪੰਨਾ ੪੫੩

ਕਬੀਰ-ਸੰਸਾ ਦੂਰ ਕਰ ਦੇ (ਡਰ ਨਹੀਂ) ਤੇ ਦੇਹ (ਪ੍ਰੇਣ ਕਰਣ ਵਾਲੇ) ਕਾਗਦ (ਪੁਸਤਕ ਪੋਥੀਆਂ) ਤਿਆਗ ਦੇਹ।

---

ਬਾਣੀ ਭਗਤਾਂ ਸਟੀਕ, ਪੰਡਤ ਤਾਰਾ ਸਿੰਘ ਨਰੋਤਮ, ਪੰਨਾ ੪੪੬

ਕਾਹੂੰ ਪੰਡਤ ਕੋ ਉਪਦੇਸ ਕਰੇ ਕਬੀਰ ਕਹੇਂ ਹੇ ਪੰਡਤ ਚਿਤ ਕਾ ਸੰਦੇਹ ਦੂਰ ਕਰ ਜੋ ਹਮ ਕਰਮੋਂ ਬਿਨਾਂ ਕੈਸੇ ਤਰੇਂਗੇ। ਬਨੇ ਤੋ ਸੰਦੇਹ ਪਾਵਨੇ ਵਾਲੇ ਧਰਮ ਸ਼ਾਸਤ੍ਰੋਂ ਕੋ ਪੜ੍ਹੇ ਭੀ ਪਰੇ ਫੈਂਕ।

(ਦੇਇ, ਬਹਾਇ ਪਾਠ ਅਸ਼ੁਧ ਹੈ)

ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ ਸ੍ਰੀਮਾਨ ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਵਾਲੇ ਸੈਂਚੀ ੮, ਪੰਨਾ ੩੭੫੫

ਕਬੀਰ ਸੰਸਾ ਦੂਰ ਕਰ ਅਤੇ ਕਾਗਦ ਰੋੜ੍ਹ ਦੇਹ।

ਸਿਧਾਂਤਕ ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਟੀਕਾਕਾਰ ਗਿ. ਮਨੀ ਸਿੰਘ, ਭਾਗ ੮, ਪੰਨਾ ੫੩੧

(ਇਸ ਪ੍ਰਭੂ ਯਾਦ ਦੀ ਬਰਕਤ ਨਾਲ) ਦੁਨੀਆਂ ਵਾਲੇ ਸਹਿਸੇ, ਸੜਨ ਦੂਰ ਕਰ ਤੇ ਚਿੰਤਾ ਵਾਲੇ ਸਾਰੇ ਲੇਖੇ ਹੀ ਭਗਤੀ ਦੇ ਪ੍ਰਵਾਹ ਵਿਚ ਰੋੜ੍ਹ ਦੇ।

ਮਹਾਨ ਕੋਸ਼, ਭਾਈ ਕਾਨ੍ਹ ਸਿੰਘ ਨਾਭਾ, ਭਾਗ ਦੂਜਾ ਪੰਨਾ ੬੧੯

ਬਹਾਉਣਾ. ਕ੍ਰਿ. ਪ੍ਰਵਾਹਨ, ਪਾਣੀ ਦੇ ਵੇਗ ਵਿਚ ਰੁੜ੍ਹਾਉਣਾ, "ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ." (ਸਲੋਕ ਕਬੀਰ).

(ਪੰਨਾ ੬੭੪) ਬਿਹਾਉਣਾ. ਕ੍ਰਿ. ਛੱਡਣਾ, ਤਜਾਗਣਾ. ਵਿ-ਹਾ. "ਸੰਸਾ ਦੂਰਿ ਕਰੁ, ਕਾਗਦ ਦੇਹ ਬਿਹਾਇ (ਸਲੋਕ ਕਬੀਰ)

ਪੰਡਤ ਗਿਆਨੀ ਹਜ਼ਾਰਾ ਸਿੰਘ ਕ੍ਰਿਤ ਸ੍ਰੀ ਗੁਰੂ ਗ੍ਰੰਥ ਕੋਸ਼, ਪੰਨਾ ੧੫੦

ਬਹਾਇ ਰੁੜ੍ਹਾ ਦਿਤੇ, ਡੋਬ ਦਿਤੇ, ਕਰਮ-ਕਾਂਡ ਵਿਚ ਲਿਪਤ ਕਰ ਦਿੱਤੇ, ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ।.

(ਪੰਨਾ ੧੭੮) ਬਿਹਾਇ ਗੁਜ਼ਰਦੀ ਹੈ, ਲੰਘਦੀ ਹੈ-ਲੰਪਟ ਚੋਰ ਨਿੰਦਕ ਮਹਾ ਤਿਨਹੂ ਸੰਗਿ ਬਿਹਾਇ।

ਵਿਸ਼ੇਸ਼ ਵਿਚਾਰ: ਪਾਵਨ ਗੁਰਬਾਣੀ ਵਿਚ ਦੋ ਤਰ੍ਹਾਂ ਦੇ ਸ਼ਬਦ ਆਏ ਹਨ। ਇਕ ਬਹਾਇ- ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ। ਰੁੜ੍ਹਾ ਦਿਤੇ, ਡੋਬ ਦਿਤੇ ਤੇ ਦੂਜਾ ਬਿਹਾਇ- ਲੰਪਟ ਚੋਰ ਨਿੰਦਕ ਮਹਾ ਤਿਨਹੂ ਸੰਗਿ ਬਿਹਾਇ। ਗੁਜ਼ਰਦੀ ਹੈ। ਸ਼ਬਦ ਗੁਰਬਾਣੀ ਵਿਚ 'ਦੇਹ' ਤੇ 'ਖੇਹ' ਇਸਤ੍ਰੀ ਲਿੰਗ ਇਕ ਵਚਨ ਨਾਉਂ ਦੇ ਰੂਪ ਵਿਚ ਮਿਲਦੇ ਹਨ। ਦੂਸਰਾ ਵਰਤਮਾਨ ਕਾਲ ਉਤਮ ਪੁਰਸ਼ ਬਹੁ ਵਚਨ ਦੇ ਰੂਪ ਵਿਚ ਵੀ ਮਿਲਦੇ ਹਨ- 'ਬਾਬਾ ਆਵਹੁ ਭਾਈਹੋ ਗਲਿ ਮਿਲਹ ਮਿਲਿ ਮਿਲਿ ਦੇਹ ਆਸੀਸਾ ਹੇ॥ਬਾਬਾ ਸਚੜਾ ਮੇਲੁ ਨ ਚੁਕਈ ਪ੍ਰੀਤਮ ਕੀਆ ਦੇਹ ਅਸੀਸਾ ਹੇ॥' (ਪੰਨਾ ੫੮੨)

ਚਲਦਾ....

ਜੂਨ ੨੦੧੩ ਦਾ ਬਾਕੀ

# ਗ਼ਦਰੀ ਦੇਸ਼ ਭਗਤ ਬਾਬਾ ਸੁੱਚਾ ਸਿੰਘ ਜੀ ਚੋਹਲਾ ਸਾਹਿਬ

-ਸ. ਹਰਜੰਸ਼ ਸਿੰਘ*

ਸ. ਸੁੱਚਾ ਸਿੰਘ ਹੋਰਾਂ ਨੇ ਕਿਹਾ ਕਿ ੨੩ ਨੰ: ਪਲਟਨ ਦੇ ਸਵਾਰ ਬਗਾਵਤ ਵਿਚ ਹਿੱਸਾ ਲੈਣ ਲਈ ਤਿਆਰ ਹਨ ਅਤੇ ਗ਼ਦਰ ਦੀ ਤਾਰੀਖ ਦੁਬਾਰਾ-ਦੁਬਾਰਾ ਬਦਲੀ ਨਾ ਜਾਵੇ। ਛੁੱਟੀ ਖਤਮ ਹੋਣ ਤੋਂ ਦੋ ਦਿਨ ਪਹਿਲਾਂ ਹੀ ਸ. ਸੁੱਚਾ ਸਿੰਘ ਹੋਰੀਂ ਵਾਪਸ ਪਲਟਨ ਵਿਚ ਆ ਗਏ ਅਤੇ ਪੂਰੀ ਜਾਣਕਾਰੀ ਲਾਂਸ ਦਫੇਦਾਰ ਸ. ਲਛਮਣ ਸਿੰਘ, ਸ. ਗੰਡਾ ਸਿੰਘ ਅਤੇ ਸਵਾਰ ਸ. ਸੁਰੈਣ ਸਿੰਘ ਨੂੰ ਦਿੱਤੀ। ਲਾਂਸ ਦਫੇਦਾਰ ਸ. ਲਛਮਣ ਸਿੰਘ ਨੇ ਉਸੇ ਦਿਨ ਹੀ ਕਬਰਸਤਾਨ ਵਿਚ ਮੀਟਿੰਗ ਬੁਲਾਈ। ਮੀਟਿੰਗ ਨੂੰ ਸੰਬੋਧਨ ਕਰਦਿਆਂ ਹੋਇਆਂ ਸ. ਸੁੱਚਾ ਸਿੰਘ ਹੋਰਾਂ ਨੇ ਦੱਸਿਆ ਕਿ ਗ਼ਦਰ ਦੀ ਤਾਰੀਖ ੨੭ ਨਵੰਬਰ ਨਿਯਤ ਕੀਤੀ ਹੋਈ ਹੈ। ਸ. ਲਛਮਣ ਸਿੰਘ ਨੇ ਸ.ਸੁੱਚਾ ਸਿੰਘ ਅਤੇ ਉਸ ਦੇ ਬਾਕੀ ਸਾਥੀਆਂ ਨੂੰ ਕਿਹਾ ਕਿ ਉਹ ਜਲਦਬਾਜ਼ੀ ਵਿਚ ਕੋਈ ਕਦਮ ਨਾ ਪੁੱਟਣ ਅਤੇ ਜਦੋਂ ਤਕ ਬਗਾਵਤ ਦਾ ਠੀਕ ਮੌਕਾ ਨਹੀਂ ਆ ਜਾਂਦਾ ਉਸ ਵਕਤ ਤਕ ਸੰਜਮ ਰੱਖਣ। ਉਨ੍ਹਾਂ ਨੇ ਇਹ ਵੀ ਕਿਹਾ ਕਿ ਉਹ ਖ਼ੁਦ ਵੀ ਕੁਝ ਦਿਨਾਂ ਲਈ ਛੁੱਟੀ ਜਾ ਰਹੇ ਹਨ ਅਤੇ ਗ਼ਦਰੀਆਂ ਨੂੰ ਮਿਲ ਕੇ ਪੂਰੀ ਜਾਣਕਾਰੀ ਹਾਸਲ ਕਰਨਗੇ। ਲਾਂਸ ਦਫੇਦਾਰ ਸ.ਗੰਡਾ ਸਿੰਘ, ਸਵਾਰ ਸ. ਬੁੱਧ ਸਿੰਘ ਅਤੇ ਜਨਾਬ ਅਬਦੁੱਲਾ ਨੇ ਵੀ ਇਸ ਗੱਲ ਦੀ ਹਾਮੀ ਭਰੀ ਕਿ ਸ. ਲਛਮਣ ਸਿੰਘ ਦੇ ਵਾਪਸ ਆਉਣ ਤਕ ਕੋਈ ਕਦਮ ਨਾ ਚੁੱਕਿਆ ਜਾਵੇ।

ਲਾਂਸ ਦਫੇਦਾਰ ਸ. ਲਛਮਣ ਸਿੰਘ ਨੇ ਛੁੱਟੀ ਤੋਂ ਵਾਪਸ ਆ ਕੇ ੨੬ ਨਵੰਬਰ ੧੯੧੪ ਈ: ਨੂੰ ਦੁਪਹਿਰ ਡੇਢ ਵਜੇ ਕਬਰਸਤਾਨ ਵਿਚ ਮੀਟਿੰਗ ਬੁਲਾਈ ਜਿਸ ਵਿਚ ਸਵਾਰ ਸ. ਇੰਦਰ ਸਿੰਘ, ਸ. ਸੁੱਚਾ ਸਿੰਘ, ਸ. ਮਹਾਰਾਜ ਸਿੰਘ, ਸ. ਲਛਮਣ ਸਿੰਘ ਅਤੇ ਸ. ਸੁਰੈਣ ਸਿੰਘ ਨੇ ਹਿੱਸਾ ਲਿਆ। ਇਸ ਮੀਟਿੰਗ ਵਿਚ ਇਹ ਫੈਸਲਾ ਹੋਇਆ ਕਿ ਗੁਰਦੁਆਰਾ ਸ੍ਰੀ ਝਾੜ ਸਾਹਿਬ ਪੈਦਲ ਜਾਣ ਦੀ ਬਜਾਏ ਘੋੜਿਆਂ 'ਤੇ ਸਵਾਰ ਹੋ ਕੇ ਜਾਇਆ ਜਾਵੇ। ਸ. ਸੁਰੈਣ ਸਿੰਘ ਨੇ ਸ. ਸੁੱਚਾ ਸਿੰਘ ਹੋਰਾਂ ਨੂੰ ਕਿਹਾ ਕਿ ਉਨ੍ਹਾਂ ਦਾ ਫੌਜੀ ਸਮਾਨ ਸਟੋਰ ਵਿਚ ਜਮ੍ਹਾਂ ਕਰਾਉਣ ਦਾ ਬੰਦੋਬਸਤ ਕੀਤਾ ਜਾਵੇ। ਸ. ਸੁੱਚਾ ਸਿੰਘ ਹੋਰਾਂ ਨੇ ਟਮ-ਟਮ ਵਾਲੇ ਕਾਲੂ ਨੂੰ ਤੋਪਖਾਨਾ ਬਜ਼ਾਰ ਵਿੱਚੋਂ ਬੁਲਾ ਕੇ ਸਮਾਨ ਜਮ੍ਹਾਂ ਕਰਵਾ ਦਿੱਤਾ।੨੬ ਨਵੰਬਰ ਤਰਕਾਲਾਂ ਨੂੰ ੭ ਵਜੇ ਦੁਬਾਰਾ ਰਾਈਫ਼ਲ ਰੇਂਜ 'ਤੇ ਮੀਟਿੰਗ ਹੋਈ ਜਿਸ ਵਿਚ ਲਾਂਸ ਦਫੇਦਾਰ ਸ. ਲਛਮਣ ਸਿੰਘ, ਸਵਾਰ ਸ. ਮਹਾਰਾਜ ਸਿੰਘ, ਸ. ਸਰੈਣ ਸਿੰਘ, ਸ.ਸੁੱਚਾ ਸਿੰਘ, ਸ. ਲਛਮਣ ਸਿੰਘ, ਸ਼. ਇੰਦਰ ਸਿੰਘ, ਲਾਂਸ ਦਫੇਦਾਰ ਸ. ਨੰਦ ਸਿੰਘ ਅਤੇ ਸ. ਵਧਾਵਾ ਸਿੰਘ ਨੇ ਹਿੱਸਾ ਲਿਆ ਅਤੇ ਸਲਾਹ-ਮਸ਼ਵਰਾ ਕੀਤਾ

* ਚੋਹਲਾ ਸਾਹਿਬ, ਜ਼ਿਲ੍ਹਾ ਤਰਨ ਤਾਰਨ ਸਾਹਿਬ, ਮੋ: ੯੫੦੧੫-੫੯੩੪੨

ਕਿ ਉਸੇ ਰਾਤ ਪਲਟਨ ਵਿੱਚੋਂ ਬਗਾਵਤ ਕਰ ਕੇ ਗੁਰਦੁਆਰਾ ਸ੍ਰੀ ਝਾੜ ਸਾਹਿਬ ਚਲੇ ਜਾਣਾ ਚਾਹੀਦਾ ਹੈ ਜਾਂ ਅਗਲੇ ਦਿਨ (੨੭ ਨਵੰਬਰ ਨੂੰ) ਬਗਾਵਤ ਕਰਨੀ ਚਾਹੀਦੀ ਹੈ। ਇਹ ਫੈਸਲਾ ਹੋਇਆ ਕਿ ਉਸ ਰਾਤ ਨੂੰ ਬਗਾਵਤ ਨਾ ਕੀਤੀ ਜਾਵੇ। ਅਗਲੇ ਦਿਨ ਜਦੋਂ ਗ਼ਦਰ ਪਾਰਟੀ ਦੀ ਬਗਾਵਤ ਸ਼ੁਰੂ ਹੋਣ ਦੀ ਖ਼ਬਰ ਮਿਲ ਜਾਵੇ ਤਾਂ ਹੀ ਫੌਜੀ ਸਵਾਰ ਪਲਟਣ ਛੱਡ ਕੇ ਉਨ੍ਹਾਂ ਦੇ ਨਾਲ ਮਿਲ ਜਾਣ। ੨੭ ਨਵੰਬਰ ਨੂੰ ਵੀ ਗੁਰਦੁਆਰਾ ਸ੍ਰੀ ਝਾੜ ਸਾਹਿਬ ਤੋਂ ਗ਼ਦਰ ਪਾਰਟੀ ਦੀ ਬਗਾਵਤ ਬਾਰੇ ਕੋਈ ਖ਼ਬਰ ਨਾ ਮਿਲੀ। ਲਾਂਸ ਦਫੇਦਾਰ ਸ. ਲਛਮਣ ਸਿੰਘ ੨੭ ਨਵੰਬਰ ਨੂੰ ਦੋ ਦਿਨ ਦੀ ਛੁੱਟੀ ਲੈ ਕੇ ਚਲਾ ਗਿਆ ਅਤੇ ਸਵਾਰ ਸ. ਸੁਰੈਣ ਸਿੰਘ ਨੂੰ ਕਹਿ ਗਿਆ ਕਿ ਉਹ ਗ਼ਦਰ ਦੇ ਬਾਰੇ ਪੂਰੀ ਜਾਣਕਾਰੀ ਲੈ ਕੇ ਆਵੇਗਾ।

੨੭ ਨਵੰਬਰ ੧੯੧੪ ਈ:ਦੁਪਹਿਰ ਤੋਂ ਬਾਅਦ ਸਵਾਰ ਸ. ਸੁੱਚਾ ਸਿੰਘ ਨੇ ਸਵਾਰ ਸ. ਮਹਾਰਾਜ ਸਿੰਘ ਅਤੇ ਸਵਾਰ ਸ. ਸੁਰੈਣ ਸਿੰਘ ਨੂੰ ਨਾਲ ਲੈ ਕੇ ਪਲਟਨ ਵਿੱਚੋਂ ਭਗੌੜੇ ਹੋ ਕੇ ਗ਼ਦਰੀਆਂ ਨਾਲ ਮਿਲਣ ਲਈ ਸਹਿਮਤ ਕਰ ਲਿਆ। ਸ. ਸੁਰੈਣ ਸਿੰਘ ਨੇ ਉਨ੍ਹਾਂ ਨੂੰ ਦੱਸਿਆ ਕਿ ਸਵਾਰ ਸ. ਚੰਨਣ ਸਿੰਘ ਵੀ ਉਨ੍ਹਾਂ ਦੇ ਨਾਲ ਜਾਣ ਨੂੰ ਤਿਆਰ ਹੈ ਅਤੇ ਬਾਗੀਆਂ ਨਾਲ ਮਿਲਣਾ ਚਾਹੁੰਦਾ ਹੈ। ਇਸ ਤਰ੍ਹਾਂ ਇਨ੍ਹਾਂ ਚੌਹਾਂ ਸਵਾਰਾਂ ਨੇ ਰਾਤ ਨੂੰ ਦਸ ਵਜੇ ਆਪਣੀਆਂ ਕ੍ਰਿਪਾਨਾਂ ਅਤੇ ਘੋੜਿਆਂ ਸਮੇਤ ਪਲਟਨ ਵਿੱਚੋਂ ਨਿਕਲ ਕੇ ਪੱਟੀ ਵਾਲੀ ਸੜਕ 'ਤੇ ਨਹਿਰ ਦੇ ਪੁਲ ਉੱਪਰ, ਜੋ ਲਾਹੌਰ ਛਾਉਣੀ ਤੋਂ ਤਕਰੀਬਨ ੧ ਮੀਲ ਸੀ, ਮਿਲਣ ਦੀ ਤਜਵੀਜ਼ ਬਣਾਈ।ਸਵਾਰ ਸ. ਸੁੱਚਾ ਸਿੰਘ ਨੇ ਦਫੇਦਾਰ ਸ. ਗੰਡਾ ਸਿੰਘ ਨੂੰ ਆਪਣੇ ਜਾਣ ਦੇ ਬਾਰੇ ਦੱਸਿਆ। ਸ. ਗੰਡਾ ਸਿੰਘ ਨੇ ਕਿਹਾ ਕਿ ਉਹ ਆਪਣੇ ਬਾਕੀ ਸਾਥੀਆਂ ਦੀ ਸਲਾਹ ਲੈਣਾ ਚਾਹੁੰਦੇ ਹਨ ਕਿ ਇਸ ਹਾਲਤ ਵਿਚ ਕੀ ਕੀਤਾ ਜਾਵੇ। ਉਸ ਨੇ ਰਾਤ ਦਸ ਵਜੇ ਆਪਣੇ ਕੁਆਟਰ ਵਿਚ ਮੀਟਿੰਗ ਬੁਲਾਈ ਜਿਸ ਵਿਚ ਸੱਤ ਸਿਰ ਕੱਢਵੇਂ ਫੌਜੀ ਲੀਡਰ ਕੁਆਟਰ ਦੇ ਅੰਦਰ ਮੀਟਿੰਗ ਵਿਚ ਸਨ ਅਤੇ ਲਾਂਸ ਦਫੇਦਾਰ ਸ. ਵਧਾਵਾ ਸਿੰਘ ਅਤੇ ਸ. ਤਾਰਾ ਸਿੰਘ ਨਾਲ ਇੱਕ ਦਰਜਨ ਤੋਂ ਵੱਧ ਘੋੜ ਸਵਾਰ ਕੁਆਟਰ ਦੇ ਬਾਹਰ ਬਗਾਵਤ ਵਿਚ ਹਿੱਸਾ ਲੈਣ ਲਈ ਤਿਆਰ ਖੜ੍ਹੇ ਸਨ। ਇਹ ਗੱਲਬਾਤ ਚੱਲ ਰਹੀ ਸੀ ਕਿ ਫੌਜੀ ਭਗੌੜੇ ਹੋ ਕੇ ਉਸੇ ਰਾਤ ਗੁਰਦੁਆਰਾ ਸ੍ਰੀ ਝਾੜ ਸਾਹਿਬ ਚਲੇ ਜਾਣ ਜਾਂ ਅਜੇ ਵੀ ਗ਼ਦਰ ਪਾਰਟੀ ਦਾ ਲਾਹੌਰ ਛਾਉਣੀ ਵਿਚ ਪਹੁੰਚਣ ਦਾ ਇੰਤਜ਼ਾਰ ਕਰਨਾ ਚਾਹੀਦਾ ਹੈ। ਸਵਾਰ ਸ. ਬੁੱਧ ਸਿੰਘ ਨੇ ਸਭ ਤੋਂ ਪਹਿਲਾਂ ਆਪਣੇ ਜੋਸ਼ ਭਰੇ ਵਿਚਾਰ ਪ੍ਰਗਟ ਕੀਤੇ ਅਤੇ ਕਿਹਾ "ਸਾਨੂੰ ਹੁਣ ਸਲਾਹ-ਮਸ਼ਵਰਿਆਂ ਵਿਚ ਵਕਤ ਬਰਬਾਦ ਨਹੀਂ ਕਰਨਾ ਚਾਹੀਦਾ, ਘੋੜਿਆਂ 'ਤੇ ਕਾਠੀਆਂ ਪਾਈਏ ਅਤੇ ਗ਼ਦਰ ਪਾਰਟੀ ਦੇ ਸਾਥੀਆਂ ਨਾਲ ਜਾ ਮਿਲੀਏ।" ਪਰੰਤੂ ਕੁਝ ਹੋਰਨਾਂ ਦਾ ਖਿਆਲ ਇਸ ਦੇ ਉਲਟ ਸੀ। ਇਹ ਗੱਲਬਾਤ ਚੱਲ ਰਹੀ ਸੀ ਕਿ ਪਲਟਨ ਦੇ ਗ੍ਰੰਥੀ ਭਾਈ ਮੂਲ ਸਿੰਘ ਜੀ ਦੀ ਅਵਾਜ਼ ਕੁਆਟਰ ਦੇ ਬਾਹਰ ਤੋਂ ਸੁਣਾਈ ਦਿੱਤੀ। ਸ. ਬੁੱਧ ਸਿੰਘ, ਜਨਾਬ

ਅਬਦੁੱਲਾ ਅਤੇ ਸ. ਨੱਥਾ ਸਿੰਘ ਬਾਹਰ ਨਿਕਲੇ ਅਤੇ ਪਿੱਛੇ-ਪਿੱਛੇ ਸ. ਗੰਡਾ ਸਿੰਘ ਵੀ ਸ. ਮੂਲ ਸਿੰਘ ਦੀ ਸਲਾਹ ਲੈਣ ਆ ਗਿਆ। ਗ੍ਰੰਥੀ ਭਾਈ ਮੂਲ ਸਿੰਘ ਨੇ ਉਨ੍ਹਾਂ ਨੂੰ ਸਲਾਹ ਦਿੱਤੀ ਕਿ ਘੋੜ ਸਵਾਰਾਂ ਦੇ ਇੰਨੇ ਛੋਟੇ ਦਸਤੇ ਨੂੰ ਕਾਮਯਾਬੀ ਮਿਲਣੀ ਸੰਭਵ ਨਹੀਂ ਹੈ ਅਤੇ ਕਿਹਾ ਕਿ ਜਦੋਂ ਤਕ ਉਨ੍ਹਾਂ ਨੂੰ ਯਕੀਨ ਨਾ ਹੋ ਜਾਵੇ ਕਿ ਪੂਰਾ ਦੇਸ਼ ਉਨ੍ਹਾਂ ਦੇ ਨਾਲ ਹੈ, ਉਨ੍ਹਾਂ ਨੂੰ ਤਦ ਤਕ ਇੰਤਜ਼ਾਰ ਕਰਨਾ ਚਾਹੀਦਾ ਹੈ। ਉਸ ਨੇ ਸੁਚੇਤ ਕੀਤਾ ਕਿ ਪਲਟਨ ਦੇ ਮੁਸਲਮਾਨਾਂ ਦੇ ਦਸਤੇ ਉਨ੍ਹਾਂ ਦੇ ਖ਼ਿਲਾਫ਼ ਲਿਆਂਦੇ ਜਾ ਸਕਦੇ ਹਨ ਅਤੇ ਘੇਰ ਕੇ ਬੰਦੀ ਬਣਾਏ ਜਾ ਸਕਦੇ ਹਨ। ਉਸ ਦੀ ਨਸੀਹਤ ਦਾ ਕਾਫੀ ਅਸਰ ਹੋਇਆ ਅਤੇ ਸਾਰੇ ਜੁਆਨ ਅਤੇ ਸਵਾਰ ਆਪਣੀਆਂ-ਆਪਣੀਆਂ ਬੈਰਕਾਂ ਵਿਚ ਚਲੇ ਗਏ।

ਗ੍ਰੰਥੀ ਭਾਈ ਮੂਲ ਸਿੰਘ ਦੀ ਨਸੀਹਤ ਦੇ ਮੁਤਾਬਕ ਸ. ਗੰਡਾ ਸਿੰਘ, ਜਨਾਬ ਅਬਦੁੱਲਾ ਅਤੇ ਸ. ਬੁੱਧ ਸਿੰਘ ਨੇ ਸ. ਸੁੱਚਾ ਸਿੰਘ ਅਤੇ ਉਸ ਦੇ ਦੋਸਤਾਂ ਨੂੰ ਪਲਟਨ ਛੱਡ ਕੇ ਭਗੌੜਾ ਨਾ ਹੋਣ ਦੀ ਸਲਾਹ ਦਿੱਤੀ। ਉਨ੍ਹਾਂ ਦੀਆਂ ਇਹ ਕੋਸ਼ਿਸ਼ਾਂ ਦੇ ਬਾਵਜੂਦ ਸ. ਸੁੱਚਾ ਸਿੰਘ, ਸ. ਮਹਾਰਾਜ ਸਿੰਘ, ਸ. ਸੁਰੈਣ ਸਿੰਘ,ਸ. ਚੰਨਣ ਸਿੰਘ ੨੭ ਨਵੰਬਰ ਰਾਤ ਦਸ ਵਜੇ ਆਪਣੇ ਹਥਿਆਰ ਲੈ ਕੇ ਪਲਟਨ ਤੋਂ ਭਗੌੜੇ ਹੋ ਕੇ ਗ਼ਦਰ ਪਾਰਟੀ ਨਾਲ ਗੁਰਦੁਆਰਾ ਸ੍ਰੀ ਝਾੜ ਸਾਹਿਬ ਜਾ ਕੇ ਮਿਲਣ ਲਈ ਨਿਕਲ ਪਏ। ਉਨ੍ਹਾਂ ਦੇ ਦਿਲ ਵਿਚ ਗ਼ਦਰ ਪਾਰਟੀ ਵਾਲਾ ਉਹ ਜੋਸ਼ ਅਤੇ ਬਹਾਦਰੀ ਵਾਲਾ ਜਜ਼ਬਾ ਸੀ ਜੋ ਗ਼ਦਰ ਪਰਟੀ ਨੇ ਆਪਣਾ ਉਦੇਸ਼ ਰੱਖਿਆ ਸੀ ਕਿ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ॥* *(ਪੰਨਾ ੧੪੧੨)*

ਬਾਬਾ ਸੁੱਚਾ ਸਿੰਘ ਹੋਰਾਂ ਨੇ ਆਪਣੇ ਸਾਥੀਆਂ ਨੂੰ ਇਹ ਕਹਿ ਕੇ ਨਾਲ ਜਾਣ ਲਈ ਸਹਿਮਤ ਕਰ ਲਿਆ ਕਿ "ਅਸੀਂ ਗ਼ਦਰ ਪਾਰਟੀ ਦੇ ਨੁਮਾਇੰਦਿਆਂ ਨੂੰ ਵਚਨ ਦੇ ਚੁੱਕੇ ਹਾਂ ਅਤੇ ਸਾਨੂੰ ਜਾਨ-ਮਾਲ ਦੀ ਪਰਵਾਹ ਨਾ ਕਰਦਿਆਂ ਹੋਇਆਂ ਆਪਣੇ ਨੈਤਿਕ ਫਰਜ਼ ਅਤੇ ਵਚਨ 'ਤੇ ਪੂਰਾ ਉਤਰਨਾ ਚਾਹੀਦਾ ਹੈ ਅਤੇ ਗ਼ਦਰੀਆਂ ਦਾ ਸਾਥ ਦੇਣਾ ਚਾਹੀਦਾ ਹੈ। ਇਸ ਲਈ ਆਪਾਂ ਨੂੰ ਗੁਰਦੁਆਰਾ ਸ੍ਰੀ ਝਾੜ ਸਾਹਿਬ ਪਹੁੰਚਣਾ ਚਾਹੀਦਾ ਹੈ, ਜਿੱਥੇ ਬੇਤਾਬੀ ਨਾਲ ਗ਼ਦਰੀ ਸਾਡਾ ਇੰਤਜ਼ਾਰ ਕਰ ਰਹੇ ਹੋਣਗੇ।" ਇਹ ਚਾਰੇ ਜਾਂਬਾਜ਼ ਸਿਪਾਹੀ ੨੭ ਨਵੰਬਰ ਨੂੰ ਤਕਰੀਬਨ ਰਾਤ ਦੇ ਬਾਰ੍ਹਾਂ ਵਜੇ ਪਹਿਲੇ ਨਿਯਤ ਕੀਤੀ ਹੋਈ ਜਗ੍ਹਾ 'ਤੇ ਪੱਟੀ ਸੜਕ ਨਹਿਰ ਦੇ ਪੁਲ ਉੱਪਰ ਇਕੱਠੇ ਹੋਏ ਅਤੇ ਰਾਤੋ-ਰਾਤ ਹੀ ਗੁਰਦੁਆਰਾ ਸ੍ਰੀ ਝਾੜ ਸਾਹਿਬ ਪਹੁੰਚ ਗਏ, ਜੋ ਪਿੰਡ ਭੂਰੇ ਦੇ ਨਜ਼ਦੀਕ ਸੁਸ਼ੋਭਿਤ ਹੈ। ਗੁਰਦੁਆਰਾ ਸ੍ਰੀ ਝਾੜ ਸਾਹਿਬ ਵਿਚ ਗ਼ਦਰ ਪਾਰਟੀ ਦਾ ਕੋਈ ਵੀ ਇਕੱਠ ਉਸ ਵਕਤ ਨਹੀਂ ਸੀ ਅਤੇ ਨਾ ਹੀ ਕੋਈ ਜ਼ਿੰਮੇਵਾਰ ਆਦਮੀ ਉਨ੍ਹਾਂ ਨੂੰ ਦੱਸ ਸਕਿਆ ਕਿ ਅੱਗੇ ਦੀ ਤਜਵੀਜ਼ ਕੀ ਹੈ। ੨੮ ਨਵੰਬਰ ਸਵੇਰੇ ਫਿਰ ਇਹ ਚਾਰੇ ਘੋੜ ਸਵਾਰ ਪਿੰਡ ਭੂਰੇ ਜਾ ਕੇ ਸ. ਕਾਲਾ ਸਿੰਘ ਨੂੰ ਮਿਲੇ ਅਤੇ ਉਸ ਦੀ ਖੂਹ ਵਾਲੀ ਜਗ੍ਹਾ 'ਤੇ ਬੈਠ ਕੇ ਖਾਣਾ

ਖਾਧਾ। ਸ. ਕਾਲਾ ਸਿੰਘ ਨੇ ਉਨ੍ਹਾਂ ਨੂੰ ਦੱਸਿਆ ਕਿ ਖੈਰੋਂ ਥੇਹ ਵਿਚ ਹੋਈ ਮੀਟਿੰਗ ਵਿਚ ਇਹ ਫੈਸਲਾ ਲਿਆ ਗਿਆ ਸੀ ਕਿ ਗ਼ਦਰ ਦੀ ਇੱਕ ਪਾਰਟੀ ਤਰਨਤਾਰਨ ਸਰਕਾਰੀ ਖ਼ਜ਼ਾਨੇ ਉੱਪਰ ਹਮਲਾ ਕਰ ਕੇ ਖ਼ਜ਼ਾਨਾ ਲੁੱਟੇਗੀ ਤਾਂ ਜੋ ਹਥਿਆਰ ਆਦਿ ਖਰੀਦੇ ਜਾ ਸਕਣ ਅਤੇ ਦੂਸਰੀ ਪਾਰਟੀ ਸਰਹਾਲੀ ਥਾਣੇ ਉੱਪਰ ਹਮਲਾ ਕਰ ਕੇ ਉੱਥੋਂ ਪੁਲਿਸ ਦੇ ਹਥਿਆਰ ਹਾਸਲ ਕਰੇਗੀ। ਉਸ ਨੇ ਕਿਹਾ ਕਿ ਤੁਸੀਂ ਜਲਦੀ ਤੋਂ ਜਲਦੀ ਤਰਨਤਾਰਨ ਪਹੁੰਚ ਜਾਵੋ। ਬਾਬਾ ਸੁੱਚਾ ਸਿੰਘ ਆਪਣੇ ਤਿੰਨਾਂ ਸਾਥੀਆਂ ਨੂੰ ਨਾਲ ਲੈ ਕੇ ਤਰਨਤਾਰਨ ਵੱਲ ਰਵਾਨਾ ਹੋ ਗਏ ਅਤੇ ਤਰਕਾਲਾਂ ਨੂੰ ਤਰਨਤਾਰਨ ਪਹੁੰਚਣ 'ਤੇ ਉਨ੍ਹਾਂ ਨੂੰ ਪਤਾ ਚੱਲਿਆ ਕਿ ਉੱਥੇ ਵੀ ਕੋਈ ਕਾਰਵਾਈ ਨਹੀਂ ਹੋ ਰਹੀ ਸੀ ਅਤੇ ਨਾ ਹੀ ਉਹ ਕਿਸੇ ਗ਼ਦਰ ਪਾਰਟੀ ਦੇ ਮੈਂਬਰ ਨੂੰ ਮਿਲ ਸਕੇ। ਉੱਥੋਂ ਸ. ਚੰਨਣ ਸਿੰਘ ਇਹ ਕਹਿ ਕੇ ਆਪਣੇ ਪਿੰਡ ਚਲਾ ਗਿਆ ਕਿ ਅਗਲੇ ਦਿਨ ਉਹ ਉਨ੍ਹਾਂ ਨਾਲ ਮਿਲ ਜਾਵੇਗਾ। ਪਰੰਤੂ ਅਗਲੇ ਦਿਨ ਸ. ਚੰਨਣ ਸਿੰਘ ਲਾਹੌਰ ਪਲਟਨ ਵਿਚ ਪਹੁੰਚ ਗਿਆ। ਬਾਕੀ ਦੇ ਦੋਵੇਂ ਸਵਾਰ ਬਾਬਾ ਸੁੱਚਾ ਸਿੰਘ ਨਾਲ ਸਰਹਾਲੀ ਵੱਲ ਚੱਲ ਪਏ ਅਤੇ ਉੱਥੇ ਪਹੁੰਚ ਕੇ ਉਨ੍ਹਾਂ ਦੇਖਿਆ ਕਿ ਉੱਥੇ ਵੀ ਕੁਝ ਨਹੀਂ ਹੋ ਰਿਹਾ ਸੀ। ਬਾਅਦ ਵਿਚ ਪਤਾ ਲੱਗਾ ਕਿ ਸਰਹਾਲੀ ਪੁਲਿਸ ਸਟੇਸ਼ਨ 'ਤੇ ਹਮਲਾ ਕਰਨ ਲਈ ਗ਼ਦਰ ਪਾਰਟੀ ਦਾ ਇਕ ੫੦-੬੦ ਆਦਮੀਆਂ ਦਾ ਇਕੱਠ ਉੱਥੇ ਪਹੁੰਚਿਆ ਸੀ, ਪਰ ਉਹ ਇਨ੍ਹਾਂ ਕਾਰਨਾਂ ਕਰ ਕੇ ਹਮਲਾ ਨਾ ਕਰ ਸਕੇ:

੧) ਇਕ ਵਿਅਕਤੀ ਜਿਸ ਨੇ ਸਰਹਾਲੀ ਥਾਣੇ ਦਾ ਗੇਟ ਖੁਲਵਾਉਣਾ ਸੀ, ਉਹ ਮੌਕੇ 'ਤੇ ਨਾ ਪਹੁੰਚਿਆ।

੨) ਗ਼ਦਰ ਪਾਰਟੀ ਦੇ ਪਾਸ ਪੁਲਿਸ ਦੇ ਮੁਕਾਬਲੇ ਹਮਲਾ ਕਰਨ ਵਾਲੇ ਲੋੜੀਂਦੇ ਹਥਿਆਰ ਨਹੀਂ ਸਨ।

੩) ਥਾਣਾ ਸਰਹਾਲੀ ਦੀ ਪੁਲਿਸ ਚੌਕਸ ਹੋਈ ਸੀ ਅਤੇ ਕਿਸੇ ਵੀ ਹਾਲਾਤ ਦਾ ਮੁਕਾਬਲਾ ਕਰਨ ਲਈ ਤਿਆਰ ਦਿਖ ਰਹੀ ਸੀ।

੪) ਹਮਲੇ ਬਾਰੇ ਕੁਝ ਕ੍ਰਾਂਤੀਕਾਰੀਆਂ ਦੇ ਵਿਚਾਰ ਅਲੱਗ ਸਨ।

ਇਸ ਲਈ ਗ਼ਦਰ ਪਾਰਟੀ ਦੇ ਦੇਸ਼ ਭਗਤਾਂ ਨੇ ਹਮਲਾ ਕਰਨ ਦੀ ਤਜਵੀਜ਼ ਬਦਲ ਦਿੱਤੀ ਸੀ।

੨੯ ਨਵੰਬਰ ੧੯੧੪ ਈ: ਨੂੰ ਬਾਬਾ ਸੁੱਚਾ ਸਿੰਘ ਅਤੇ ਉਨ੍ਹਾਂ ਦੇ ਨਾਲ ਦੇ ਦੋਵੇਂ ਘੋੜ ਸਵਾਰ ਸ. ਮਹਾਰਾਜ ਸਿੰਘ ਅਤੇ ਸ. ਸੁਰੈਣ ਸਿੰਘ ਭਾਈ ਵਸਾਖਾ ਸਿੰਘ ਹੋਰਾਂ ਨੂੰ ਪਿੰਡ ਦਦੇਹਰ ਜਾ ਕੇ ਮਿਲੇ ਅਤੇ ਉਨ੍ਹਾਂ ਨਾਲ ਹਾਲਾਤ ਦਾ ਵਿਚਾਰ-ਵਟਾਂਦਰਾ ਕਰ ਕੇ ਰਾਤ ਨੂੰ ਤਿੰਨੇ ਸ. ਸੁੱਚਾ ਸਿੰਘ ਹੋਰਾਂ ਦੇ ਘਰ ਚੋਹਲਾ ਸਾਹਿਬ ਆ ਗਏ ਅਤੇ ਰਾਤ ਉੱਥੇ ਗੁਜ਼ਾਰੀ। ੨੯ ਅਤੇ ੩੦ ਨਵੰਬਰ ਨੂੰ ਇਨ੍ਹਾਂ ਨੇ ਗ਼ਦਰ ਪਾਰਟੀ ਦੇ ਕ੍ਰਾਂਤੀਕਾਰੀਆਂ ਨਾਲ ਮਿਲਾਪ ਕਰਨ ਲਈ ਸਰਹਾਲੀ ਅਤੇ ਗੁਰਦੁਆਰਾ ਸ੍ਰੀ ਝਾੜ ਸਾਹਿਬ ਦੇ ਇਲਾਕਿਆਂ ਵਿਚ ਬਹੁਤ ਕੋਸ਼ਿਸ਼ ਕੀਤੀ। ਪਰ ਭਾਈ ਵਸਾਖਾ ਸਿੰਘ ਤੋਂ ਬਗੈਰ ਕੋਈ ਕ੍ਰਾਂਤੀਕਾਰੀ

ਉਨ੍ਹਾਂ ਨੂੰ ਨਹੀਂ ਮਿਲਿਆ। ਜਦੋਂ ੩੦ ਨਵੰਬਰ ਨੂੰ ਉਹ ਗੁਰਦੁਆਰਾ ਸ੍ਰੀ ਝਾੜ ਸਾਹਿਬ ਪਹੁੰਚੇ ਤਾਂ ਅਜੇ ਵੀ ਉੱਥੇ ਕੋਈ ਕ੍ਰਾਂਤੀ ਦੀ ਕਾਰਵਾਈ ਨਹੀਂ ਹੋ ਰਹੀ ਸੀ। ਮਹੰਤ ਭਾਈ ਬੋਘ ਸਿੰਘ ਨੇ ਆਪਣੇ ਨੌਕਰ ਸ. ਜੋਰਾ ਸਿੰਘ ਨੂੰ ਇਨ੍ਹਾਂ ਪਾਸ ਭੇਜਿਆ ਅਤੇ ਉਨ੍ਹਾਂ ਨੂੰ ਆਪਣੇ ਪਾਸ ਸੱਦਿਆ। ਬਾਬਾ ਸੁੱਚਾ ਸਿੰਘ ਹੋਰਾਂ ਨੇ ਆਪਣੇ ਸਾਥੀ ਸ. ਸੁਰੈਣ ਸਿੰਘ ਹੋਰਾਂ ਨੂੰ ਸ. ਜੋਰਾ ਸਿੰਘ ਨਾਲ ਭੇਜਿਆ ਕਿ ਪਤਾ ਕਰੋ ਕਿ ਮਹੰਤ ਸਾਨੂੰ ਕਿਸ ਵਾਸਤੇ ਬੁਲਾ ਰਿਹਾ ਹੈ। ਸ. ਸੁਰੈਣ ਸਿੰਘ ਦੇ ਵਾਪਸ ਆਉਣ 'ਤੇ ਇਹ ਤਿੰਨੇ ਸਵਾਰ ਮਹੰਤ ਭਾਈ ਬੋਘ ਸਿੰਘ ਹੋਰਾਂ ਨੂੰ ਜਾ ਮਿਲੇ ਅਤੇ ਉੱਥੇ ਸ. ਪ੍ਰੇਮ ਸਿੰਘ, ਸੁਰ ਸਿੰਘ ਅਤੇ ਹੋਰ ਕ੍ਰਾਂਤੀਕਾਰੀਆਂ ਨੂੰ ਵੀ ਮਿਲੇ। ਭੂਰੇ ਪਿੰਡ ਦੇ ਸ. ਕਾਲਾ ਸਿੰਘ ਨੇ ਇਨ੍ਹਾਂ ਨੂੰ ਪਲਟਨ ਵਿਚ ਵਾਪਸ ਜਾਣ ਦੀ ਸਲਾਹ ਦਿੱਤੀ ਤਾਂ ਇਨ੍ਹਾਂ ਨੇ ਕਿਹਾ ਕਿ ਉਹ ਮਰਨ ਮਾਰਨ 'ਤੇ ਤੁੱਲੇ ਹਏ ਹਨ, ਵਾਪਸ ਨਹੀਂ ਜਾਣਗੇ। ਸਬਾਜਪੁਰ ਦੇ ਮਹੰਤ ਨੇ ਵੀ ਇਨ੍ਹਾਂ ਨੂੰ ਪਲਟਨ ਵਿਚ ਜਾਣ ਦੀ ਸਲਾਹ ਦਿੱਤੀ।ਸ. ਸੁਰੈਣ ਸਿੰਘ ਤਾਂ ਵਾਪਸ ਜਾਣ ਲਈ ਤਿਆਰ ਸੀ ਪਰ ਸ. ਸੁੱਚਾ ਸਿੰਘ ਨੇ ਉਸ ਨੂੰ ਵਾਪਸ ਜਾਣ ਲਈ ਮਨ੍ਹਾਂ ਕਰ ਦਿੱਤਾ ਅਤੇ ਅੰਗਰੇਜ਼ ਸਰਕਾਰ ਨਾਲ ਲੜਨ ਦਾ ਆਪਣਾ ਪੱਕਾ ਵਿਸ਼ਵਾਸ ਤੇ ਇਰਾਦਾ ਜ਼ਾਹਰ ਕਰਦਿਆਂ ਹੋਇਆਂ ਕ੍ਰਾਂਤੀਕਾਰੀਆਂ ਦੇ ਨਾਲ ਰਹਿਣ ਦੀ ਦ੍ਰਿੜ੍ਹਤਾ ਪ੍ਰਗਟਾਈ। ਉੱਧਰ ੨੯ ਨਵੰਬਰ ਨੂੰ ਲਾਹੌਰ ਛਾਉਣੀ ਵਿਚ ਜਨਾਬ ਅਬਦੁੱਲਾ ਅਤੇ ਸ. ਬੁੱਧ ਸਿੰਘ, ਗ੍ਰੰਥੀ ਭਾਈ ਮੂਲ ਸਿੰਘ ਨੂੰ ਮਿਲੇ ਅਤੇ ਨਰਾਜ਼ਗੀ ਪੇਸ਼ ਕੀਤੀ ਕਿ ਉਸ ਨੇ ੨੭ ਨਵੰਬਰ ਨੂੰ ਪਲਟਨ ਦੇ ਗ਼ਦਰ ਵਾਸਤੇ ਤਿਆਰ ਹੋਏ ਫੌਜੀਆਂ ਨੂੰ ਰੋਕ ਕੇ ਉਨ੍ਹਾਂ ਨੂੰ ਘੋੜਿਆਂ ਤੋਂ ਕਾਠੀਆਂ ਉਤਾਰਨ ਦੀ ਸਲਾਹ ਕਿਉਂ ਦਿੱਤੀ ਸੀ।

੩੦ ਨਵੰਬਰ ਨੂੰ ਲਾਂਸ ਦਫੇਦਾਰ ਸ. ਲਛਮਣ ਸਿੰਘ ਅਤੇ ਸਵਾਰ ਸ. ਇੰਦਰ ਸਿੰਘ ਨੇ ਗ੍ਰੰਥੀ ਭਾਈ ਮੂਲ ਸਿੰਘ ਨੂੰ ਦੱਸਿਆ ਕਿ ਅੰਗਰੇਜ਼ ਅਫ਼ਸਰਾਂ ਦੇ ਹੁਕਮ ਮੁਤਾਬਕ ਡੋਗਰਿਆਂ ਅਤੇ ਪਠਾਣਾਂ ਦੇ ਦੋ-ਦੋ ਦਸਤੇ ਰਸਾਲਦਾਰ ਹੀਸਮ-ਉਦ-ਦੀਨ ਦੀ ਅਗਵਾਈ ਹੇਠ ਕ੍ਰਾਂਤੀਕਾਰੀਆਂ ਨੂੰ ਗ੍ਰਿਫ਼ਤਾਰ ਕਰਨ ਪੱਟੀ ਜਾ ਰਹੇ ਹਨ।ਸ. ਲਛਮਣ ਸਿੰਘ ਨੇ ਗ੍ਰੰਥੀ ਭਾਈ ਮੂਲ ਸਿੰਘ ਨੂੰ ਕਿਹਾ ਕਿ ਉਹ ਆਪਣੇ ਪੁੱਤਰ ਸ. ਸਾਧੂ ਸਿੰਘ ਨੂੰ ਸ੍ਰੀ ਝਾੜ ਸਾਹਿਬ ਗੁਰਦੁਆਰਾ ਦੇ ਮਹੰਤ ਭਾਈ ਬੋਘ ਸਿੰਘ ਪਾਸ ਜਾ ਕੇ ਦੱਸੇ ਕਿ ਉਹ ਸ. ਨਿਹਾਲ ਸਿੰਘ ਨਾਂ ਦੇ ਕ੍ਰਾਂਤੀਕਾਰੀ ਨੂੰ ਕਹਿ ਕੇ ਇਨ੍ਹਾਂ ਫੌਜੀ ਦਸਤਿਆਂ ਨੂੰ ਘੇਰ ਕੇ ਅਤੇ ਹਮਲਾ ਕਰ ਕੇ ਉਨ੍ਹਾਂ ਦੇ ਹਥਿਆਰ ਆਪਣੇ ਕਬਜ਼ੇ ਵਿਚ ਲੈ ਲੈਣ। ਇਹ ਚਾਰੇ ਟਰੁਪ ਪੱਟੀ-ਸਰਹਾਲੀ ਅਤੇ ਗੁਰਦੁਆਰਾ ਝਾੜ ਸਾਹਿਬ ਦੇ ਇਲਾਕੇ ਵਿਚ ਗ਼ਦਰੀਆਂ ਦੇ ਖ਼ਿਲਾਫ਼ ਗਸ਼ਤਾਂ ਕਰਦੇ ਰਹੇ ਅਤੇ ਖਾਸ ਕਰਕੇ ਬਾਬਾ ਸੁੱਚਾ ਸਿੰਘ ਅਤੇ ਉਸ ਦੇ ਤਿੰਨ ਬਾਗੀ ਘੋੜ ਸਵਾਰ ਸਾਥੀਆਂ ਦਾ ਸੁਰ ਪਤਾ ਕੱਢ ਕੇ ਉਨ੍ਹਾਂ ਨੂੰ ਗ੍ਰਿਫ਼ਤਾਰ ਕਰਨ ਲਈ ਕੋਸ਼ਿਸ਼ਾਂ ਕਰਦੇ ਰਹੇ।

ਇੱਕ ਦਸੰਬਰ ੧੯੧੪ ਈ: ਨੂੰ ਮਹੰਤ ਭਾਈ ਬੋਘ ਸਿੰਘ ਨੇ ਆਪ ਖੁਦ ਜਾ ਕੇ

ਬਾਬਾ ਸੁੱਚਾ ਸਿੰਘ ਅਤੇ ਉਸ ਦੇ ਸਾਥੀਆਂ ਨੂੰ ਪਿੰਡ ਭੂਰੇ ਵਿੱਚੋਂ ਸ. ਕਾਲਾ ਸਿੰਘ ਦੇ ਭਤੀਜੇ ਦੇ ਘਰੋਂ ਬੁਲਾ ਕੇ ਝਾੜ ਸਾਹਿਬ ਦੇ ਗੁਰਦੁਆਰਾ ਸਾਹਿਬ ਵਿਚ ਲਿਆਂਦਾ। ਉੱਥੇ ਹਾਲਾਤ ਦਾ ਜਾਇਜ਼ਾ ਲਗਾਉਂਦਿਆਂ ਇਹ ਫੈਸਲਾ ਹੋਇਆ ਕਿ ਇਸ ਇਲਾਕੇ ਦੇ ਪਹਿਲਵਾਨ ਸ. ਸਾਧੂ ਸਿੰਘ ਦੀ ਇਸ ਬਾਰੇ ਸਲਾਹ ਲਈ ਜਾਵੇ ਕਿਉਂਕਿ ਸ. ਸਾਧੂ ਸਿੰਘ ਇਸ ਇਲਾਕੇ ਦਾ ਮੰਨਿਆ-ਪ੍ਰਮੰਨਿਆ ਇੱਜ਼ਤਦਾਰ ਇਨਸਾਨ ਸੀ ਅਤੇ ਬਹੁਤ ਸਾਰੇ ਲੋਕ ਸਮਾਜਿਕ ਤੌਰ 'ਤੇ ਉਸ ਨਾਲ ਜੁੜੇ ਹੋਏ ਸਨ। ਇਹ ਗੱਲਬਾਤ ਚੱਲ ਹੀ ਰਹੀ ਸੀ ਕਿ ਕਿਸੇ ਨੇ ਆ ਕੇ ਪੁਲਿਸ ਦੇ ਸ੍ਰੀ ਝਾੜ ਸਾਹਿਬ ਗੁਰਦੁਆਰੇ ਵੱਲ ਆਉਣ ਦੀ ਖ਼ਬਰ ਦਿੱਤੀ। ਇਹ ਖ਼ਬਰ ਸੁਣਦਿਆਂ ਹੀ ਸ. ਮਹਾਰਾਜ ਸਿੰਘ ਅਤੇ ਸ. ਸੁਰੈਣ ਸਿੰਘ ਤਾਂ ਘੋੜੀਆਂ 'ਤੇ ਸਵਾਰ ਹੋ ਕੇ ਉੱਥੋਂ ਰਵਾਨਾ ਹੋ ਗਏ ਅਤੇ ਬਾਬਾ ਸੁੱਚਾ ਸਿੰਘ ਉੱਥੇ ਹੀ ਮਹੰਤ ਭਾਈ ਬੋਘ ਸਿੰਘ ਨਾਲ ਸਲਾਹ-ਮਸ਼ਵਰਾ ਕਰਦੇ ਰਹੇ। ਉਸੇ ਦੌਰਾਨ ਹੀ ਪੁਲਿਸ ਨੇ (ਕਲਪਨਾ ਹੈ ਕਿ ਡੋਗਰਿਆਂ ਜਾਂ ਪਠਾਣਾਂ ਦੇ ਮਿਲਟਰੀ ਦੇ ਦਸਤਿਆਂ ਦੀ ਸਹਾਇਤਾ ਨਾਲ) ਇਨ੍ਹਾਂ ਤਿੰਨਾਂ ਅਜ਼ਾਦੀ ਘੁਲਾਟੀਆਂ ਨੂੰ ਸ੍ਰੀ ਝਾੜ ਸਾਹਿਬ ਦੇ ਪਾਸ ਘੇਰਾ ਪਾ ਕੇ ਗ੍ਰਿਫ਼ਤਾਰ ਕਰ ਲਿਆ। ਉੱਪਰ ਲਿਖੇ ਪੈਰੇ ਵਿਚ ਇਨ੍ਹਾਂ ਪਠਾਣ ਅਤੇ ਡੋਗਰਾ ਦਸਤਿਆਂ ਦੇ ੩੦ ਨਵੰਬਰ ਨੂੰ ਲਾਹੌਰ ਤੋਂ ਪੱਟੀ ਵੱਲ ਕ੍ਰਾਂਤੀਕਾਰੀਆਂ ਅਤੇ ਭਗੌੜਿਆਂ ਨੂੰ ਫੜਣ ਲਈ ਜਾਣ ਦੇ ਬਾਰੇ ਲਾਂਸ ਦਫੇਦਾਰ ਸ. ਲਛਮਣ ਸਿੰਘ ਹੋਰਾਂ ਨੇ ਗ੍ਰੰਥੀ ਭਾਈ ਮੂਲ ਸਿੰਘ ਦੇ ਪੁੱਤਰ ਸ. ਸਾਧੂ ਸਿੰਘ ਨੂੰ ਝਾੜ ਸਾਹਿਬ ਜਾ ਕੇ ਮਹੰਤ ਭਾਈ ਬੋਘ ਸਿੰਘ ਨੂੰ ਖ਼ਬਰ ਦੇਣ ਲਈ ਕਿਹਾ ਸੀ। ਪਰੰਤੂ ਗ੍ਰੰਥੀ ਭਾਈ ਮੂਲ ਸਿੰਘ ਨੇ ਆਪਣੇ ਪੁੱਤਰ ਨੂੰ ਭੇਜਣ ਦੀ ਬਜਾਏ ਦੋ ਦਿਨ ਬਾਅਦ (੨ ਦਸੰਬਰ ਨੂੰ) ਆਪ ਖੁਦ ਹੀ ਝਾੜ ਸਾਹਿਬ ਗੁਰਦੁਆਰੇ ਪਹੁੰਚੇ ਤਾਂ ਪਤਾ ਲੱਗਾ ਕਿ ਬਾਬਾ ਸੁੱਚਾ ਸਿੰਘ, ਸ. ਸੁਰੈਣ ਸਿੰਘ ਅਤੇ ਮਹਾਰਾਜ ਸਿੰਘ ਅਤੇ ਕ੍ਰਾਂਤੀਕਾਰੀ ਸ. ਨਿਹਾਲ ਸਿੰਘ ਨੂੰ ਇੱਕ ਦਿਨ ਪਹਿਲਾਂ ਹੀ ਪੁਲਿਸ ਨੇ ਗ੍ਰਿਫ਼ਤਾਰ ਕਰ ਲਿਆ ਸੀ।

ਗ੍ਰਿਫ਼ਤਾਰੀ ਤੋਂ ਬਾਅਦ ਬਾਬਾ ਸੁੱਚਾ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਲਾਹੌਰ ਸੈਂਟਰਲ ਜੇਲ੍ਹ ਵਿਚ ਰੱਖਿਆ ਗਿਆ ਜਿੱਥੇ ਉਨ੍ਹਾਂ ਦਾ ਮਿਲਟਰੀ ਅਦਾਲਤ ਨੇ ਕੋਰਟ ਮਾਰਸ਼ਲ ਕੀਤਾ ਅਤੇ ਫੌਜ ਵਿੱਚੋਂ ਭਗੌੜਾ ਹੋਣ ਲਈ ੫ ਸਾਲ ਦੀ ਸਖਤ ਸਜ਼ਾ ਦਾ ਹੁਕਮ ਦਿੱਤਾ। ਇਸ ਸਜ਼ਾ ਦੇ ਦੌਰਾਨ ਹੀ ਅੰਗਰੇਜ਼ ਸਰਕਾਰ ਨੇ ਇਨ੍ਹਾਂ ਨੂੰ ਬਾਗੀ ਕਰਾਰ ਦਿੰਦਿਆਂ ਹੋਇਆਂ ਉਨ੍ਹਾਂ 'ਤੇ ਹੇਠ ਲਿਖੇ ਦੋਸ਼ਾਂ ਲਈ ਮੁਕੱਦਮਾ ਚਲਾਇਆ:

੧. ਸੁੱਚਾ ਸਿੰਘ ਮਿਲਟਰੀ ਸਰਵਿਸ ਵਿਚ ਹੁੰਦਿਆਂ ਹੋਇਆਂ ਇਕ ਸਰਗਰਮ ਵਿਦਰੋਹੀ ਬਣੇ ਅਤੇ ਆਪਣੀ ਪਲਟਨ ਵਿਚ ਬਗ਼ਾਵਤ ਕਰਨ ਦਾ ਪ੍ਰਚਾਰ ਕੀਤਾ।

੨. ਬਰਤਾਨੀਆਂ ਦੇ ਰਾਜੇ ਦੇ ਖ਼ਿਲਾਫ਼ ਜੰਗ ਛੇੜਨ ਦੇ ਇਰਾਦੇ ਨਾਲ ਫੌਜ ਵਿੱਚੋਂ ਭਗੌੜੇ ਹੋਏ।

ਇਹ ਮੁਕੱਦਮਾ ਲਾਹੌਰ ਸੈਂਟਰਲ ਜੇਲ੍ਹ ਵਿਚ ੨੫ ਅਕਤੂਬਰ ੧੯੧੫ ਈ: ਤੋਂ

ਸ਼ੁਰੂ ਹੋਇਆ ਅਤੇ ੩੦ ਮਾਰਚ ੧੯੧੬ ਈ: ਨੂੰ ਇਸ ਦਾ ਫੈਸਲਾ ਸੁਣਾਇਆ ਗਿਆ। ਇਸ ਮੁਕੱਦਮੇ ਨੂੰ ਲਾਹੌਰ ਸਾਜ਼ਿਸ਼ ਦਾ ਦੂਸਰਾ (ਪਹਿਲਾ ਸਪਲੀਮੇਂਟਰੀ) ਦਾ ਨਾਂ ਦਿੱਤਾ ਗਿਆ ਅਤੇ ਇਸ ਵਿਚ ੧੦੨ ਅਜ਼ਾਦੀ ਘੁਲਾਟੀਆਂ ਉੱਪਰ ਮੁਕੱਦਮੇ ਚਲਾਏ ਗਏ। ਇਸ ਅਦਾਲਤ ਦਾ ਮੁੱਖ ਜੱਜ ਅੰਗਰੇਜ਼ ਸੀ। ਅੰਗਰੇਜ਼ ਸਰਕਾਰ ਦੇ ਬਣਾਏ ਹੋਏ ਕਾਲੇ ਕਾਨੂੰਨ 'ਡੀਫੇਂਸ ਆਫ ਇੰਡੀਆ' ਦੇ ਮੁਤਾਬਕ ਇਸ ਜੱਜ ਦੇ ਫੈਸਲੇ ਦੇ ਖ਼ਿਲਾਫ਼ ਕਿਸੇ ਵੀ ਅਦਾਲਤ ਵਿਚ ਕੋਈ ਅਪੀਲ ਨਹੀਂ ਕੀਤੀ ਜਾ ਸਕਦੀ ਸੀ ਅਤੇ ਇਸ ਅਦਾਲਤ ਦਾ ਫੈਸਲਾ ਆਖਰੀ ਹੁੰਦਾ ਸੀ। ਇਸ ਕੇਸ ਵਿਚ ਬਹੁਤ ਅਜ਼ਾਦੀ ਘੁਲਾਟੀਆਂ ਨੂੰ ਮੌਤ ਦੀਆਂ ਜਾਂ ਕਾਲੇ ਪਾਣੀ ਜੇਲ੍ਹ ਦੀਆਂ ਉਮਰ ਕੈਦਾਂ ਦੀਆਂ ਸਜ਼ਾਵਾਂ ਮਿਲੀਆਂ। ਭਾਈ ਸੁੱਚਾ ਸਿੰਘ ਹੋਰਾਂ ਨੂੰ ਕਾਲੇਪਾਣੀ ਜੇਲ੍ਹ ਦੀ ਉਮਰ ਕੈਦ ਅਤੇ ਜਾਇਦਾਦ ਜਬਤ ਕਰਨ ਦੀ ਸਜ਼ਾ ਦਿੱਤੀ ਗਈ। ਇਨ੍ਹਾਂ ਦੇ ੨੩ ਨੰਬਰ ਰਸਾਲੇ ਦੇ ਬਾਰ੍ਹਾਂ ਸਾਥੀਆਂ ਨੂੰ ਡਗਸਈ ਲੈ ਜਾ ਕੇ ਫਾਂਸੀ ਦਿੱਤੀ ਗਈ। ਇੱਥੇ ਵਰਣਨਯੋਗ ਹੈ ਕਿ ਪਹਿਲੇ ਲਾਹੌਰ ਸਾਜ਼ਿਸ਼ ਮੁਕੱਦਮੇ ਵਿਚ ਬਾਬਾ ਸੋਹਨ ਸਿੰਘ ਭਕਨਾ, ਸ. ਕਰਤਾਰ ਸਿੰਘ ਸਰਾਭਾ, ਸ. ਹਰਨਾਮ ਸਿੰਘ ਟੁੰਡੀ ਲਾਟ, ਮਾਸਟਰ ਉੱਧਮ ਸਿੰਘ, ਬਾਬਾ ਪ੍ਰਿਥੀ ਸਿੰਘ ਸਮੇਤ ੨੪ ਦੇਸ਼ ਭਗਤਾਂ ਨੂੰ ਮੌਤ ਦੀ ਸਜ਼ਾ ਸੁਣਾਈ ਗਈ ਸੀ, ਜਿਸ ਦੀ ਕੋਈ ਅਪੀਲ ਨਹੀਂ ਕੀਤੀ ਜਾ ਸਕਦੀ ਸੀ। ਪੰਜਾਬ ਅਤੇ ਹਿੰਦੋਸਤਾਨ ਦੀ ਜਨਤਾ ਵਿਚ ਇਸ ਅਨਿਆ ਦੇ ਖ਼ਿਲਾਫ਼ ਇਤਨਾ ਰੋਸ ਅਤੇ ਹਲਚਲ ਪੈਦਾ ਹੋਈ ਕਿ ਵਾਇਸਰਾਏ ਲਾਰਡ ਹਾਰਡਿੰਗ ਨੂੰ ਆਪ ਖੁਦ ਪੰਜਾਬ ਆ ਕੇ ਬਗ਼ੈਰ ਕਿਸੇ ਅਪੀਲ ਤੋਂ ੧੭ ਅਜ਼ਾਦੀ ਘੁਲਾਟੀਆਂ ਦੀ ਮੌਤ ਦੀ ਸਜ਼ਾ ਉਮਰ ਕੈਦ ਵਿਚ ਬਦਲਣੀ ਪਈ ਸੀ ਹਾਲਾਂਕਿ ਪੰਜਾਬ ਦੇ ਗਵਰਨਰ ਮਾਈਕਲ ਓਡਵਾਇਰ ਨੇ ਇਸ ਦੀ ਜ਼ੋਰਦਾਰ ਮੁਖਾਲਫਤ ਕੀਤੀ ਸੀ। ਸ. ਕਰਤਾਰ ਸਿੰਘ ਸਰਾਭਾ ਸਮੇਤ ਇਸ ਮੁਕੱਦਮੇ ਵਿਚ ਵੀ ੭ ਦੇਸ਼ ਭਗਤਾਂ ਨੂੰ ੧੬ ਨਵੰਬਰ ੧੯੧੫ ਨੂੰ ਲਾਹੌਰ ਸੈਂਟਰਲ ਜੇਲ੍ਹ ਵਿਚ ਫਾਂਸੀ ਦਿੱਤੀ ਗਈ ਸੀ।

ਭਾਈ ਸੁੱਚਾ ਸਿੰਘ ਅਤੇ ਉਨ੍ਹਾਂ ਦੇ ਅਨੇਕਾਂ ਸਾਥੀਆਂ ਦੀਆਂ ਜਾਇਦਾਦਾਂ, ਜ਼ਮੀਨਾਂ, ਘਰ-ਬਾਰ, ਡੰਗਰ-ਵੱਛਾ, ਅਤੇ ਕੱਪੜਾ-ਲੱਤਾ ਜ਼ਬਤ ਕਰ ਕੇ ਨਿਲਾਮ ਕਰ ਦਿੱਤੇ ਸਨ ਅਤੇ ਉਨ੍ਹਾਂ ਨੂੰ ਕਾਲੇਪਾਣੀ (ਅੰਡੇਮਾਨ) ਦੀ ਜੇਲ੍ਹ ਵਿਚ ਲੈ ਜਾਣ ਦੀਆਂ ਤਿਆਰੀਆ ਕੀਤੀਆਂ ਗਈਆਂ। ਕਾਲੇਪਾਣੀ (ਅੰਡੇਮਾਨ) ਦੇ ਟਾਪੂਆਂ ਵਿਚ ਲਾਹੌਰ ਦੇ ਪਹਿਲੇ ਸਾਜ਼ਿਸ਼ ਕੇਸ ਵਾਲੇ ਅਜ਼ਾਦੀ ਘੁਲਾਟੀਏ ਵੀ ਭੇਜੇ ਗਏ ਸਨ ਅਤੇ ਹੋਰ ਵੀ ਬਹੁਤ ਗਿਣਤੀ ਵਿਚ ਦੇਸ਼-ਭਗਤ ਅਤੇ ਰਾਜਨੀਤਿਕ ਪੰਜਾਬੀ ਕੈਦੀ ਅੰਡੇਮਾਨ ਜੇਲ੍ਹ ਵਿਚ ਸਨ। ਅੰਡੇਮਾਨ ਤੋਂ ਖ਼ਬਰ ਮਿਲੀ ਕਿ ਉਨ੍ਹਾਂ ਤੋਂ ਤਾਂ ਪਹਿਲਾਂ ਵਾਲੇ ਕੈਦੀ ਹੀ ਨਹੀਂ ਸਾਂਭੇ ਜਾ ਰਹੇ ਅਤੇ ਜੇਲ੍ਹਾਂ ਭਰੀਆਂ ਪਈਆਂ ਹਨ। ਇਸ ਲਈ ਉੱਥੇ ਹੋਰ ਕੈਦੀ ਨਾ ਭੇਜੇ ਜਾਣ। ਇਸ ਲਈ ਪੰਜਾਬ ਦੀ ਸਾਮਰਾਜੀ ਸਰਕਾਰ ਨੇ ਭਾਈ ਸੁੱਚਾ ਸਿੰਘ,

ਭਾਈ ਰਣਧੀਰ ਸਿੰਘ ਨਾਰੰਗਵਾਲ ਅਤੇ ਹੋਰ ਉਮਰ ਕੈਦ ਵਾਲੇ ਕ੍ਰਾਂਤੀਕਾਰੀਆਂ ਲਈ ਹਿੰਦੋਸਤਾਨ ਵਿਚ ਐਸੀ ਜੇਲ੍ਹ ਲੱਭਣੀ ਸ਼ੁਰੂ ਕੀਤੀ ਜਿੱਥੇ ਉਨ੍ਹਾਂ ਦਾ ਕੋਈ ਸਕਾ ਸੰਬੰਧੀ ਦੋਸਤ ਜਾ ਰਿਸ਼ਤੇਦਾਰ ਉਨ੍ਹਾਂ ਦੀ ਮੁਲਾਕਾਤ ਲਈ ਜਲਦੀ ਤੇ ਅਸਾਨੀ ਨਾਲ ਪਹੁੰਚ ਨਾ ਸਕੇ।

ਸਜ਼ਾ ਸੁਣਾਈ ਜਾਣ ਤੋਂ ਬਾਅਦ ਹੀ ਇਨ੍ਹਾਂ ਸਿੰਘਾਂ ਨੂੰ ਲਾਹੌਰ ਦੀ ਸੈਂਟਰਲ ਜੇਲ੍ਹ ਦੇ ਸਿਆਸਤ ਖਾਨੇ ਵਾਲੀਆਂ ਕਾਲ ਕੋਠੜੀਆਂ ਵਿਚ ਬੰਦ ਕਰ ਦਿੱਤਾ ਗਿਆ ਅਤੇ ਉਨ੍ਹਾਂ ਦੀਆਂ ਦਸਤਾਰਾਂ, ਕਛਹਿਰੇ ਅਤੇ ਬਾਕੀ ਦੇ ਕਕਾਰ ਲਾਹੇ ਗਏ। ਜਿਨ੍ਹਾਂ ਸਿੱਖਾਂ ਨੇ ਇਸ ਦਾ ਵਿਰੋਧ ਕਰਕੇ ਦਸਤਾਰਾਂ ਉਤਾਰਨ ਤੋਂ ਮਨ੍ਹਾਂ ਕਰ ਦਿੱਤਾ, ਉਨ੍ਹਾਂ ਨੂੰ ਜਬਰਨ ਜੇਲ੍ਹ ਦੇ ਸੱਤ ਅੱਠ ਬੰਦਿਆਂ ਨੇ ਕੇਸਾਂ ਤੋਂ ਪਕੜ ਕੇ ਦਸਤਾਰਾਂ ਉਤਾਰੀਆਂ ਅਤੇ ਬੇਅਦਬ ਕੀਤਾ। ਨਾਲ ਹੀ ਭਾਰੀ ਮੁਸ਼ੱਕਤ ਵੀ ਸ਼ੁਰੂ ਕਰ ਦਿੱਤੀ। ਪਰ ਇਨ੍ਹਾਂ ਨੇ ਜੇਲ੍ਹ ਵਾਲੀਆਂ ਟੋਪੀਆਂ ਨਹੀ ਪਾਈਆਂ। ਕੁਝ ਦਿਨ ਇਨ੍ਹਾਂ ਨੂੰ ਲਾਹੌਰ ਰੱਖ ਕੇ ਫਿਰ ੩ ਅਪ੍ਰੈਲ ੧੯੧੬ ਈ: ਨੂੰ ਮੁਲਤਾਨ ਜੇਲ੍ਹ ਵਿਚ ਭੇਜ ਦਿੱਤਾ।

ਮੁਲਤਾਨ ਜੇਲ੍ਹ ਦਾ ਦਰੋਗਾ ਬਹੁਤ ਮਲੇਛਬ੍ਰਿਤੀ ਵਾਲਾ ਸੀ। ਉਸ ਨੇ ਨਹੀਂ ਵੇਖਿਆ ਕਿ ਇਨ੍ਹਾਂ ਦੇ ਹੱਥਾਂ ਵਿਚ ਹੱਥਕੜੀਆਂ ਅਤੇ ਪੈਰਾਂ ਵਿਚ ਡੰਡੇ ਬੇੜੀਆਂ ਲਗਾ ਕੇ ਜਕੜੇ ਹੋਏ ਹਨ ਅਤੇ ਰੇਲ ਗੱਡੀ ਦੇ ਰਾਤ ਦੇ ਸਫਰ ਵਿੱਚੋਂ ਆਏ ਹੋਏ ਹਨ। ਇਨ੍ਹਾਂ ਸਿੰਘਾਂ ਨੂੰ ਕੋਈ ਚਾਹ ਪਾਣੀ ਜਾਂ ਰੋਟੀ ਨਹੀਂ ਦਿੱਤੀ ਗਈ ਅਤੇ ਸਿੱਧਾ ਹੀ ਸਿੰਘਾਂ ਨੂੰ ਮਨਮਾਨੀ ਨਾਲ ਕੜੀਆਂ ਤੋਂ ਕੜੀਆਂ ਮੁਸ਼ੱਕਤਾਂ ਲਿਖਾ ਦਿੱਤੀਆਂ ਅਤੇ ਹਰ ਇਕ ਸਿੰਘ ਨੂੰ ੧੫-੧੮ ਕਿਲੋ ਦਾਣੇ ਦੇ ਕੇ ਪੀਸਣ ਲਈ ਨਰਕ ਕੋਠੜੀਆਂ ਵਿਚ ਧੱਕ ਕੇ ਵਾੜ ਦਿੱਤਾ। ਦਰੋਗੇ ਨੇ ਕੈਦੀਆਂ ਨੂੰ ਨੰਗੇ ਸਿਰ ਵੇਖ ਕੇ ਅਤੇ ਗੁੱਸੇ ਵਿਚ ਆ ਕੇ ਜੇਲ੍ਹ ਸਟਾਫ਼ ਨੂੰ ਕਿਹਾ ਕਿ ਇਨ੍ਹਾਂ ਦੇ ਸਿਰਾਂ 'ਤੇ ਟੋਪੀਆਂ ਪਾ ਦਿਉ। ਭਾਈ ਰਣਧੀਰ ਸਿੰਘ ਅਤੇ ਉਸ ਦੇ ਸਾਥੀਆਂ ਨੇ ਡਟ ਕੇ ਵਿਰੋਧ ਕੀਤਾ। ਬੋਰੀ ਵਰਗੇ ਟਾਟ ਦੇ ਕੱਪੜੇ ਕੈਦੀਆਂ ਨੂੰ ਪਾਉਣ ਲਈ ਦੇ ਦਿੱਤੇ। ਖਾਣਾ ਮਾੜਾ ਮਿਲਣ 'ਤੇ ਭਾਈ ਰਣਧੀਰ ਸਿੰਘ ਹੋਰਾਂ ਨੇ ਇਕ ਲੰਮੇ ਸਮੇਂ ਲਈ ਭੁੱਖ ਹੜਤਾਲ ਵੀ ਰੱਖੀ। ਭਾਈ ਰਣਧੀਰ ਸਿੰਘ ਲਿਖਦੇ ਹਨ ਕਿ "ਸਿਆਲ ਦੇ ਵਿਚ ਮੁਲਤਾਨ ਵਿਚ ਕੜਾਕੇਦਾਰ ਠੰਡ ਪੈਂਦੀ ਹੈ। ਠੰਡੀਆਂ ਠਾਰ ਅੰਧੇਰੀਆਂ ਕੋਠੜੀਆਂ ਅਤੇ ਉਪਰ ਦਿਨ-ਰਾਤ ਠੱਕਾ ਵਗਣਾ। ਟਾਟ ਵਰਦੀ ਦੇਣ ਤੋਂ ਬਾਅਦ ਸਾਰੇ ਕੱਪੜੇ ਲੁਹਾਏ ਜਾ ਚੁੱਕੇ ਸਨ ਅਤੇ ਕੰਬਲ ਵੀ ਖੋਹ ਲਏ ਗਏ ਸਨ। ਮੱਘਰ, ਪੋਹ ਅਤੇ ਮਾਘ ਦੇ ਤਿੰਨ ,ਮਹੀਨੇ ਇਸੇ ਹਾਲਤ ਵਿਚ ਲੰਘਾਏ। ਬੇੜੀਆਂ ਅਤੇ ਡੰਡੇ ਲੱਗੇ ਹੋਏ ਹੋਰ ਠੰਡੇ ਹੋ ਜਾਂਦੇ ਅਤੇ ਠੰਡੀ ਜ਼ਮੀਨ ਉੱਪਰ ਬੈਠਿਆਂ ਅਤੇ ਸੌਂਦਿਆਂ ਤਿੰਨ ਮਹੀਨੇ ਗੋਡੇ ਇਕੱਠੇ ਹੀ ਰਹੇ। ਗਰਮੀਆਂ ਦੇ ਦਿਨਾਂ ਵਿਚ ਭੱਠ ਵਰਗੀ ਗਰਮੀ ਵਿਚ ਹੱਥਕੜੀ ਅਤੇ ਡੰਡਾ ਬੇੜੀਆਂ ਪਾ ਕੇ ਧੁੱਪ ਵਿਚ ਖੜ੍ਹੇ ਰੱਖਣਾ ਅਤੇ ਰਾਤ ਨੂੰ ਤੰਦੂਰ ਵਰਗੀ ਤਪਦੀ ਕੋਠੜੀ ਵਿਚ ਤਾੜ ਦੇਣਾ। ਜਾਨਾਂ ਤਰਾਹ-

ਤਰਾਹ ਕਰ ਉਠੀਆਂ"।

ਭਾਈ ਸਾਹਿਬ ਲਿਖਦੇ ਹਨ ਕਿ "ਜੁਲਾਈ ੧੯੧੭ ਦੇ ਮੱਧ ਵਿਚ ਇਕ ਦਿਨ ਜਬਰਦਸਤ ਹੁਕਮ ਮਿਲਿਆ ਕਿ ਜਲਦੀ ਤੋਂ ਜਲਦੀ ਇੱਕ ਘੰਟੇ ਦੇ ਅੰਦਰ ਤਿਆਰ ਹੋ ਜਾਓ ਤੁਹਾਨੂੰ ਕਿਸੇ ਹੋਰ ਜੇਲ੍ਹ ਵਿਚ ਬਦਲੀ ਕੀਤਾ ਜਾ ਰਿਹਾ ਹੈ। ਇਹ ਵੀ ਦੱਸਿਆ ਕਿ ਅੰਡੇਮਾਨ ਨਹੀਂ ਜਾਵੋਗੇ ਅਤੇ ਹਿੰਦੋਸਤਾਨ ਦੇ ਅੰਦਰ ਹੀ ਕੋਈ ਹੋਰ ਕਾਲੇਪਾਣੀ ਵਰਗੀ ਜੇਲ੍ਹ ਦੀ ਤਜਵੀਜ਼ ਹੋਈ ਹੈ" ਭਾਈ ਰਣਧੀਰ ਸਿੰਘ ਹੋਰਾਂ ਨਾਲ ਜੋ ਸਾਥੀ ਸੈਂਟਰਲ ਜੇਲ੍ਹ ਤੋਂ ਬਦਲੀ ਕੀਤੇ ਗਏ ਉਨ੍ਹਾਂ ਦੇ ਨਾਂ ਇਸ ਪ੍ਰਕਾਰ ਹਨ:

੧. ਭਾਈ ਸੁੱਚਾ ਸਿੰਘ ਚੋਹਲਾ ਸਾਹਿਬ,

੨. ਭਾਈ ਜਿੰਦਰ ਸਿੰਘ ਦੂਧਾਰੀ, ਪਿੰਡ ਚੌਧਰੀਵਾਨਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ

੩. ਭਾਈ ਗੰਡਾ ਸਿੰਘ, ਛੋਟਾ ਨਿਹੰਗ, ਪਿੰਡ ਖਾਪੜ ਖੇੜੀ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ

੪. ਭਾਈ ਪਾਖਰ ਸਿੰਘ, ਪਿੰਡ ਢੁਡੀਕੇ ਜ਼ਿਲ੍ਹਾ ਫਿਰੋਜ਼ਪੁਰ

੫. ਭਾਈ ਹਰੀ ਸਿੰਘ ਕੱਕੜ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ

ਮੁਲਤਾਨ ਰੇਲਵੇ ਸਟੇਸ਼ਨ 'ਤੇ ਪਹੁੰਚ ਕੇ ਉਨ੍ਹਾਂ ਵੇਖਿਆ ਕਿ ਹੋਰ ਪੰਜ ਸਾਥੀ, ਜੋ ਮੁਲਤਾਨ ਡਿਸਟ੍ਰਿਕਟ ਜੇਲ੍ਹ ਵਿਚ ਰੱਖੇ ਗਏ ਸਨ, ਵੀ ਸਟੇਸ਼ਨ 'ਤੇ ਲਿਆਂਦੇ ਗਏ ਸਨ ਅਤੇ ਉਨ੍ਹਾਂ ਨੇ ਵੀ ਉਸੇ ਰੇਲ ਗੱਡੀ ਵਿਚ ਜਾਣਾ ਸੀ। ਇਕ ਦੂਸਰੇ ਨੂੰ ਖੁਸ਼ ਹੋ ਕੇ ਜਫੀਆਂ ਪਾ ਕੇ ਮਿਲੇ। ਜਦੋਂ ਰੇਲ ਗੱਡੀ ਸਾਹੀਵਾਲ ਪਹੁੰਚੀ ਤਾਂ ਇਨ੍ਹਾਂ ਨੂੰ ਪਤਾ ਲੱਗਾ ਕਿ ਉਨ੍ਹਾਂ ਨੂੰ ਹਜ਼ਾਰੀ ਬਾਗ ਜੇਲ੍ਹ ਬਿਹਾਰ ਵਿਚ ਲੈ ਜਾਇਆ ਜਾ ਰਿਹਾ ਹੈ। ਗੱਡੀ ਜਦੋਂ ਲਾਹੌਰ ਜੰਕਸ਼ਨ 'ਤੇ ਪਹੁੰਚੀ ਤਾਂ ਉੱਥੇ ਰਾਵਲਪਿੰਡੀ ਸੈਂਟਰਲ ਜੇਲ੍ਹ ਵਾਲੇ ਅਤੇ ਲਾਹੌਰ ਸੈਂਟਰਲ ਜੇਲ੍ਹ ਵਾਲੇ ਸਾਥੀ ਵੀ ਇਸੇ ਰੇਲ ਗੱਡੀ ਵਿਚ ਇਨ੍ਹਾਂ ਦੇ ਨਾਲ ਤੋਰੇ ਗਏ। ਇਕ ਅੰਗਰੇਜ਼ ਪੁਲਿਸ ਅਫ਼ਸਰ ਮਿਸਟਰ ਬੀ. ਟੀ. ਦੀ ਨਿਗਰਾਨੀ ਅਤੇ ਉਸ ਦੇ ਮਾਤਹਿਤ ਦੇਸੀ ਪੁਲਿਸ ਗਾਰਦ ਦੇ ਸੰਗੀਨਾਂ ਦੇ ਪਹਿਰੇ ਹੇਠ ਲਾਹੌਰ ਸਟੇਸ਼ਨ ਤੋਂ ਇਨ੍ਹਾਂ ਅਜ਼ਾਦੀ ਘੁਲਾਟੀਆਂ ਨੂੰ ਜਲਾਵਤਨ ਕਰਨ ਲਈ ਵਿਦਾ ਕੀਤਾ ਗਿਆ।

ਅਜ਼ਾਦੀ ਘੁਲਾਈਏ ਭਾਈ ਰਣਧੀਰ ਸਿੰਘ ਹੋਰਾਂ ਦੀ ਅਗਵਾਈ ਹੇਠ ਸ਼ਬਦ ਕੀਰਤਨ ਪੜ੍ਹਦੇ ਅਤੇ ਛੈਣਿਆ ਦੀ ਥਾਂ ਹੱਥਕੜੀਆਂ ਅਤੇ ਬੇੜੀਆਂ ਖੜਕਾਉਂਦੇ ਹੋਏ ਹਰ ਸਟੇਸ਼ਨ ਉੱਪਰ ਜੈਕਾਰੇ ਬੁਲਾਉਂਦੇ ਅਤੇ ਖਿੜਕੀਆਂ ਵਿਚ ਬਾਹਰ ਵੇਖਦੇ ਕਿ ਕਿਤੇ ਆਪਣਾ ਸੱਜਣ ਸਟੇਸ਼ਨ 'ਤੇ ਫਿਰਦਾ ਨਜ਼ਰ ਆ ਜਾਵੇ। ਲੇਕਿਨ ਸਰਕਾਰੀ ਗਾਰਦਾਂ ਗੱਡੀ ਦੇ ਨੇੜੇ ਚਿੜੀ ਵੀ ਨਹੀਂ ਫੜਕਨ ਦਿੰਦੀਆਂ ਸਨ। ਗੱਡੀ ਗੁਰੂ ਕੀ ਨਗਰੀ ਸ੍ਰੀ ਅੰਮ੍ਰਿਤਸਰ ਪਹੁੰਚੀ ਤਾਂ ਹੋਰ ਨਿਰਾਸ਼ਾ ਹੋਈ। ਸਿੱਖਾਂ ਦੇ ਪੁੰਜਾਂ ਦੇ ਪੁੰਜ ਪਲੇਟ ਫਾਰਮ 'ਤੇ ਵਿਚਰਦੇ ਨਜ਼ਰ ਆਏ। ਜਦੋਂ ਉਨ੍ਹਾਂ ਨੂੰ ਇਹ ਸਿਆਸੀ ਬੰਦੀ ਪ੍ਰੇਮ ਨਾਲ ਫਤਿਹ ਬੁਲਾਉਂਦੇ ਸਨ ਤਾਂ ਫਤਿਹ ਦਾ ਜੁਆਬ ਕੀ ਆਉਣਾ ਸੀ; ਉਹ ਦੂਰੋਂ ਹੀ

ਇਨ੍ਹਾਂ ਨੂੰ ਵੇਖ ਕੇ ਹੱਥ ਹਿਲਾਏ ਤੋਂ ਬਗੈਰ ਹੀ ਤਿਤਰ-ਬਿਤਰ ਹੋ ਜਾਂਦੇ ਸਨ। ਇਸ ਤਰ੍ਹਾਂ ਹੀ ਉਨ੍ਹਾਂ ਦੀ ਰੇਲ ਗੱਡੀ ਜਲੰਧਰ, ਫ਼ਿਲੌਰ ਅਤੇ ਲੁਧਿਆਣੇ ਤੋਂ ਚੱਲਦੀ ਹੋਈ ਦਿੱਲੀ ਵੱਲ ਜਾ ਰਹੀ ਸੀ ਅਤੇ ਇਹ ਅਜ਼ਾਦੀ ਘੁਲਾਟੀਏ ਮਨ ਵਿਚ ਜ਼ਰੂਰ ਸੋਚ ਰਹੇ ਹੋਣਗੇ ਕਿ ਇਹ ਸਾਡਾ ਪੰਜਾਬ ਅਤੇ ਇਸ ਦੇ ਸ਼ਹਿਰ ਸ੍ਰੀ ਅੰਮ੍ਰਿਤਸਰ-ਜਲੰਧਰ-ਲੁਧਿਆਣਾ ਆਦਿ ਅਤੇ ਇੱਥੋਂ ਦੀ ਸੰਗਤ ਜਿਸ ਨੂੰ ਅੰਗਰੇਜ਼ ਸਾਮਰਾਜ ਦੀਆਂ ਜੰਜ਼ੀਰਾਂ ਵਿੱਚੋਂ ਅਜ਼ਾਦ ਕਰਨ ਦੀ ਤਾਂਘ ਮਨ ਦੇ ਮਨ ਵਿਚ ਹੀ ਰਹਿ ਗਈ, ਉਸ ਦਿਨ ਉਨ੍ਹਾਂ ਨੂੰ ਪਛਾਣ ਕੇ ਫਤਿਹ ਦਾ ਜੁਆਬ ਦੇਣ ਤੋਂ ਵੀ ਨਿਕਾਰ ਰਹੇ ਸਨ।

ਦਿੱਲੀ ਤਕ ਉਨ੍ਹਾਂ ਨੂੰ ਮਿਸਟਰ ਬੀ.ਟੀ. ਨੇ ਕੋਈ ਰੋਟੀ ਪਾਣੀ ਨਹੀਂ ਪੁੱਛਿਆ। ਉਨ੍ਹਾਂ ਨੇ ਟਰੇਨ 'ਚ ਬੈਠਨ ਲੱਗਿਆਂ ਜੋ ਜਲ ਪਾਣੀ ਸਟੇਸ਼ਨ ਤੋਂ ਲੈ ਲਿਆ ਸੀ ਉਹ ਪੀ ਕੇ ਗੁਜ਼ਾਰਾ ਕੀਤਾ। ਹੁਣ ਸਾਰੀ ਜਲਾਵਤਨੀ ਸੰਗਤ ਭੁੱਖੀ ਤੇ ਪਿਆਸੀ ਸੀ। ਇਕ ਗ਼ਦਰੀ ਨੇ ਵਿੱਚੋਂ ਕਿਹਾ ਕਿ ਭੁੱਖੇ ਤਿਹਾਏ ਮਰਨ ਨਾਲੋਂ ਤਾਂ ਚੰਗਾ ਹੈ ਕਿ ਮਿਸਟਰ ਬੀ.ਟੀ. ਨੂੰ ਸੋਧ ਕੇ ਮਰੀਏ। ਇਸ ਉੱਪਰ ਬਾਕੀ ਵੀ ਸਾਥੀਆਂ ਨੇ ਹਾਂ ਵਿਚ ਹਾਂ ਮਿਲਾਈ ਅਤੇ ਕਾਫੀ ਹੱਲਾ ਗੁੱਲਾ ਕੀਤਾ। ਮਿਸਟਰ ਬੀ.ਟੀ. ਘਬਰਾ ਗਿਆ ਅਤੇ ਭਾਈ ਰਣਧੀਰ ਸਿੰਘ ਹੋਰਾਂ ਪਾਸ ਆ ਕੇ ਟੁੱਟੀ ਫੁੱਟੀ ਹਿੰਦੀ ਵਿਚ ਕਹਿਣ ਲੱਗਾ ਕਿ ਤੁਸੀਂ ਇਨ੍ਹਾਂ ਨੂੰ ਸਮਝਾਅ-ਬੁਝਾਅ ਕੇ ਸ਼ਾਂਤ ਕਰੋ ਮੈਂ ਇਨ੍ਹਾਂ ਦਾ ਰੋਟੀ-ਪਾਣੀ ਦਾ ਵਧੀਆ ਇੰਤਜ਼ਾਮ ਕਰਦਾ ਹਾਂ। ਫਿਰ ਦਿੱਲੀ ਸਟੇਸ਼ਨ ਉੱਪਰ ਠੀਕ-ਠਾਕ ਖਾਣਾ ਦਿੱਤਾ ਗਿਆ ਅਤੇ ਹਜ਼ਾਰੀ ਬਾਗ ਰੋਡ ਦੇ ਰੇਲਵੇ ਸਟੇਸ਼ਨ ਤਕ ਰਸਤੇ ਵਿਚ ਖਾਣੇ ਦੀ ਕੋਈ ਤਕਲੀਫ ਨਹੀਂ ਆਈ।

ਰੇਲ ਗੱਡੀ ਦੇ ਹਜ਼ਾਰੀ ਬਾਗ ਸਟੇਸ਼ਨ ਉੱਪਰ ਪਹੁੰਚਦਿਆਂ ਹੀ ਸੈਂਕੜੇ ਰਾਈਫਲਾਂ ਤੇ ਸੰਗੀਨਾਂ ਲੱਗੀਆਂ ਹੋਈਆਂ ਪੁਲਿਸ ਵਾਲਿਆਂ ਨੇ ਗੱਡੀ ਨੂੰ ਘੇਰਾ ਪਾ ਲਿਆ। ਜੇਲ੍ਹਾਂ ਦਾ ਇੰਸਪੈਕਟਰ ਜਨਰਲ ਬਾਵਾ ਜੀਵਨ ਸਿੰਘ ਜੋ ਇੱਕ ਸਹਿਜਧਾਰੀ ਸਿੱਖ ਸੀ ਕੈਦੀਆਂ ਨੂੰ ਲੈਣ ਵਾਸਤੇ ਆਇਆ ਹੋਇਆ ਸੀ। ਰੇਲ ਗੱਡੀ ਤੋਂ ਉੱਤਰ ਕੇ ਉੱਥੇ ਉਨ੍ਹਾਂ ਨੂੰ ਪੰਜ ਇਸ਼ਨਾਨ ਕਰਵਾ ਕੇ ਬਹੁਤ ਵਧੀਆ ਖਾਣਾ ਦਿੱਤਾ ਗਿਆ। ਕੁਝ ਸਮਾਂ ਅਰਾਮ ਕਰਨ ਤੋਂ ਬਾਅਦ ਕੈਦੀਆਂ ਨੂੰ ਬੱਸਾਂ ਰਾਹੀਂ ਹਜ਼ਾਰੀ ਬਾਗ਼ ਦੀ ਜੇਲ੍ਹ ਵਿਚ ਲੈ ਜਾਇਆ ਗਿਆ। ਇਸ ਜੇਲ੍ਹ ਦਾ ਇੰਤਜ਼ਾਮ ਬਹੁਤ ਅੱਛਾ ਸੀ। ਇੱਥੇ ਕੈਦੀਆਂ ਵਾਸਤੇ ਦੋ-ਦੋ ਸਾਫ ਸੁਥਰੀਆਂ ਵਰਦੀਆਂ, ਦਸਤਾਰਾਂ ਅਤੇ ਕਛਹਿਰੇ ਅਤੇ ਸੌਣ ਵਾਸਤੇ ਅੱਛੀਆਂ ਚਾਦਰਾਂ ਆਦਿ ਰੱਖੀਆਂ ਹੋਈਆ ਸਨ। ਕੋਠੜੀਆਂ ਬਹੁਤ ਸਾਫ-ਸੁਥਰੀਆਂ ਅਤੇ ਠੰਡੀਆਂ ਸਨ। ਨਹਾਉਣ ਧੋਣ ਦਾ ਪੂਰਾ ਇੰਤਜ਼ਾਮ ਸੀ ਅਤੇ ਹਰ ਕੈਦੀ ਵਾਸਤੇ ਉਸ ਦੀ ਕੋਠੜੀ ਦੇ ਅੱਗੇ ਵਿਹੜੇ ਵਿਚ ਬਾਲਟੀਆਂ ਨਾਲ ਪਾਣੀ ਦਿੱਤਾ ਜਾਂਦਾ ਸੀ। ਖਾਣਾ ਵੀ ਬਹੁਤ ਵਧੀਆ ਸੀ ਅਤੇ ਫਲ ਆਦਿ ਵੀ ਦਿੱਤੇ ਜਾਂਦੇ ਸਨ।

*(ਬਾਕੀ ਸਫ਼ਾ ੯੩ 'ਤੇ)*

# "ਸਭੇ ਰਲਮਿਲ ਸਾਂਭੋ ਪਾਣੀ,
# ਨਹੀਂ ਤਾਂ ਹੋ ਜਾਊ ਖਤਮ ਕਹਾਣੀ"

*–ਸ. ਬਲਵਿੰਦਰ ਸਿੰਘ 'ਗੰਭੀਰ'**

ਪਾਣੀ ਇਸ ਪ੍ਰਿਥਵੀ ਉੱਪਰ ਇਕ ਅਜਿਹਾ ਤੱਤ ਹੈ ਜੋ ਜੀਵ ਰਚਨਾ ਲਈ ਅਹਿਮ ਹੈ। ਇਹ ਸਾਰੀ ਸ੍ਰਿਸ਼ਟੀ ਦੇ ਪਾਸਾਰ ਦੀ ਆਧਾਰਸ਼ਿਲਾ ਹੈ। ਜਦੋਂ ਓਸ ਨਿਰੰਕਾਰ ਨੇ ਅਫੁਰ ਤੋਂ ਫੁਰ ਅਵਸਥਾ ਧਾਰਨ ਕਰਨੀ ਜ਼ਰੂਰੀ ਸਮਝੀ ਜਾਂ ਨਿਰਗੁਣ ਤੋਂ ਸਰਗੁਣ ਸਰੂਪ ਧਾਰਨ ਕਰਨਾ ਚਾਹਿਆ ਤਾਂ ਉਸ ਨੇ ਪ੍ਰਿਥਵੀ ਉੱਪਰ ਪਵਣ, ਪਾਣੀ, ਅਗਨੀ, ਪਾਤਾਲ ਤੱਤ ਜ਼ਰੂਰੀ ਸਮਝੇ ਜਿਨ੍ਹਾਂ ਵਿੱਚੋਂ ਪਾਣੀ ਇਕ ਸੀ। ਪਾਣੀ ਹੀ ਬੁਨਿਆਦੀ ਲੋੜ ਸੀ। ਗੁਰਮਤਿ ਦਰਸ਼ਨ "ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥" ਦੇ ਮੁਤਾਬਿਕ ਸਭ ਤੋਂ ਪਹਿਲਾਂ ਇਸ ਪ੍ਰਿਥਵੀ ਉੱਪਰ ਪਾਣੀ ਦੀ ਉਤਪਤੀ ਹੋਈ। ਉਸ ਤੋਂ ਬਾਅਦ ਹੀ ਅਕਾਲ ਪੁਰਖ ਨੇ ਬਾਕੀ ਸਿਰਜਣ ਪ੍ਰਕਿਰਿਆ ਸ਼ੁਰੂ ਕੀਤੀ। ਉਂਵ ਸਭ ਜੀਵਾਂ ਦੀ ਉਤਪਤੀ ਜਲ ਤੋਂ ਹੀ ਹੋਈ ਹੈ। ਜਲ ਹੀ ਤੇ ਸਭ ਊਪਜੈ ਹਨ। ਇਸ ਪ੍ਰਕਾਰ ਪਾਣੀ ਹਰ ਤਰ੍ਹਾਂ ਦੇ ਜੂਨੀ-ਜੀਵ ਦੇ ਜਨਮ ਤੋਂ ਮੌਤ ਤਕ, ਉਸ ਦੇ ਵਿਕਾਸ ਅਤੇ ਵਿਗਾਸ ਵਿਚ ਬਹੁਤ ਵੱਡੀ ਅਹਿਮ ਭੂਮਿਕਾ ਨਿਭਾਉਂਦਾ ਹੈ। ਜਲ ਬਿਨ ਸਾਖ ਕਮਲਾਉਂਦੀ ਹੈ ਅਤੇ ਦਾਮ ਨਹੀਂ ਉਪਜਦੇ। ਭਾਵ ਕਿ ਸਮੁੱਚੀ ਕੁਦਰਤ, ਜੀਵ-ਜੰਤੂ, ਪਸ਼ੂ-ਪੰਛੀ ਮਨੁੱਖ ਅਤੇ ਸਾਡਾ ਭੂ-ਮੰਡਲੀ ਵਾਤਾਵਰਨ ਤੇ ਮੌਸਮ ਆਦਿ ਪਾਣੀ 'ਤੇ ਹੀ ਨਿਰਭਰ ਹਨ। ਇਹ ਅੰਮ੍ਰਿਤ ਹੈ, ਜੀਵਨ-ਦਾਤਾ ਹੈ ਅਤੇ ਅਕਾਲ ਦੀ ਅਮੁੱਲ ਦੇਣ ਹੈ। ਇਹੀ ਕਾਰਨ ਹੈ ਕਿ ਸਾਡੀਆਂ ਪੁਰਾਣੀਆਂ ਸੱਭਿਅਤਾਵਾਂ ਵੀ ਦਰਿਆਵਾਂ, ਨਦੀਆਂ ਦੇ ਕਿਨਾਰਿਆਂ 'ਤੇ ਹੀ ਵਿਗਸੀਆਂ ਅਤੇ ਮੌਲੀਆਂ ਸਨ ਕਿਉਂਕਿ ਪਾਣੀ ਹੀ ਮਨੁੱਖ ਦੀ ਬੁਨਿਆਦੀ ਲੋੜ ਸੀ। ਗੁਰਬਾਣੀ ਵਿਚ ਪਾਣੀ ਦੀ ਮਹੱਤਤਾ ਨੂੰ ਦਰਸਾਉਂਦੇ ਅਨੇਕਾਂ ਪ੍ਰਮਾਣ ਮਿਲਦੇ ਹਨ :

*– ਭਰੀਐ ਹਥੁ ਪੈਰੁ ਤਨੁ ਦੇਹ॥ ਪਾਣੀ ਧੋਤੈ ਉਤਰਸੁ ਖੇਹ॥* (ਪੰਨਾ ੪)

*– ਪਾਣੀ ਵਿਚਹੁ ਰਤਨ ਉਪੰਨੇ ਮੇਰੁ ਕੀਆ ਮਾਧਾਣੀ॥*
*ਅਠਸਠਿ ਤੀਰਥ ਦੇਵੀ ਥਾਪੇ ਪੁਰਬੀ ਲਗੈ ਬਾਣੀ॥*
*ਨਾਇ ਨਿਵਾਜਾ ਨਾਤੈ ਪੂਜਾ ਨਾਵਨਿ ਸਦਾ ਸੁਜਾਣੀ॥*
*ਮੁਇਆ ਜੀਵਦਿਆ ਗਤਿ ਹੋਵੈ ਜਾਂ ਸਿਰਿ ਪਾਈਐ ਪਾਣੀ॥* (ਪੰਨਾ ੧੫੦)

ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਾਲ-ਮੰਡਲ, ਥਲ-ਮੰਡਲ ਅਤੇ

*ਪਿੰਡ ਤਾਰਾਗੜ, ਡਾਕ ਧਰਮਕੋਟ ਬੱਗਾ, ਤਹਿ: ਬਟਾਲਾ, ਜ਼ਿਲ੍ਹਾ ਗੁਰਦਾਸਪੁਰ, ਮੋ. ੯੪੬੪੭੫੬੭੮੯

ਵਾਯੂ-ਮੰਡਲ ਦੀ ਮਹਿਮਾ ਗਾਉਂਦਿਆਂ (ਜੋ ਜੀਵ-ਮੰਡਲ ਲਈ ਜ਼ਰੂਰੀ ਹਨ) ਪਾਣੀ ਨੂੰ ਪਿਤਾ ਦਾ ਦਰਜਾ ਦਿੱਤਾ ਹੈ :

*ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥* (ਪੰਨਾ ੮)

ਸਾਰ ਤੱਤ ਇਹ ਹੈ ਕਿ ਜੀਵਨ ਦੀ ਕੋਈ ਵੀ ਕਿਰਿਆ ਐਸੀ ਨਹੀਂ ਜਿੱਥੇ ਪਾਣੀ ਦੀ ਲੋੜ ਨਾ ਹੋਵੇ। ਜੀਵ ਭੋਜਨ ਤੋਂ ਬਿਨਾਂ ਕੁਝ ਚਿਰ ਜੀਅ ਸਕਦਾ ਹੈ ਪਰ ਪਾਣੀ ਤੋਂ ਬਿਨਾਂ ਤਾਂ ਇਕ ਪਲ ਵੀ ਕੱਟਣਾ ਔਖਾ ਹੋ ਜਾਂਦਾ ਹੈ। ਜਲ ਮਿਲਿਆਂ ਪਰਮੇਸ਼ਰ ਮਿਲਦਾ ਹੈ, ਪਿਆਸ ਬੁਝਦੀ ਹੈ ਅਤੇ ਸ਼ੀਤਲਤਾ ਪ੍ਰਾਪਤ ਹੁੰਦੀ ਹੈ।

ਸਾਡੀ ਧਰਤੀ ਦਾ ੭੧% ਹਿੱਸਾ ਸਮੁੰਦਰ ਹੈ ਭਾਵ ਕਿ ਪਾਣੀ ਹੈ, ਜਿਸ ਵਿੱਚੋਂ ੯੭.੩% ਪਾਣੀ ਖਾਰਾ ਹੈ ਅਤੇ ਪੀਣ ਯੋਗ ਨਹੀਂ ਹੈ। ਸਾਡੇ ਕੋਲ ਬਾਕੀ ਬਚਦਾ ਪਾਣੀ ੨.੭% ਹੈ। ਇਸ ਵਿੱਚੋਂ ਵੀ ੭੦% ਪਾਣੀ ਬਰਫਾਂ ਦੇ ਰੂਪ ਵਿਚ ਹੈ ਅਤੇ ੩੦% ਪਾਣੀ ਧਰਤੀ ਹੇਠਾਂ ਹੈ। ਕੁੱਲ ਮਿਲਾ ਕੇ ਸਾਡੇ ਕੋਲ ਸਿਰਫ ੧% ਤੋਂ ਵੀ ਘੱਟ ਪਾਣੀ ਪੀਣ ਯੋਗ ਬਚਦਾ ਹੈ ਜਿਸ ਦੀ ਸਾਂਭ-ਸੰਭਾਲ ਵੀ ਅਸੀਂ ਚੰਗੀ ਤਰ੍ਹਾਂ ਨਹੀਂ ਕਰ ਰਹੇ। *"ਜੋ ਬ੍ਰਹਮੰਡੇ ਸੋਈ ਪਿੰਡੇ॥"* ਸਾਡੇ ਸਰੀਰ ਵਿਚ ਵੀ ੭੦% ਪਾਣੀ ਹੈ। ਡਾਕਟਰਾਂ ਮੁਤਾਬਿਕ ਜੇ ਇਸ ਦੀ ਪੰਜ ਫੀਸਦੀ ਮਾਤਰਾ ਘਟ ਜਾਵੇ ਤਾਂ ਬੇਚੈਨੀ ਹੁੰਦੀ ਹੈ ਜੇ ਦਸ ਫੀਸਦੀ ਘਟ ਜਾਵੇ ਤਾਂ ਚੱਲਣ ਫਿਰਨ ਤੋਂ ਅਸਮਰੱਥ ਅਤੇ ਵੀਹ ਫੀਸਦੀ ਘਟ ਜਾਵੇ ਤਾਂ ਮੌਤ ਹੋ ਜਾਂਦੀ ਹੈ। ਵਿਦਵਾਨਾਂ ਮੁਤਾਬਿਕ ਇਸ ਪ੍ਰਿਥਵੀ ਉੱਪਰ ਸਾਡੇ ਕੋਲ ਕੁੱਲ ਪਾਣੀ ਦਾ ਭੰਡਾਰ ੧੪੬ ਕਰੋੜ ਕਿਊਸਿਕ ਕਿਲੋਮੀਟਰ ਹੈ ਜਿਸ ਵਿੱਚੋਂ ਸੂਰਜ ਦੀ ਤਪਸ਼ ਨਾਲ ਹਰ ਸਾਲ ਸਮੁੰਦਰ ਦਾ ੩.੪੦ ਲੱਖ ਕਿਊਸਿਕ ਕਿਲੋਮੀਟਰ ਪਾਣੀ ਵਾਸ਼ਪ ਬਣ ਕੇ ਉੱਡ ਜਾਂਦਾ ਹੈ ਅਤੇ ਧਰਤੀ 'ਤੇ ਅਸਮਾਨ ਵਿਚ ਤੈਰਦਾ ਰਹਿੰਦਾ ਹੈ ਜੋ ਲੋੜੀਂਦੀਆਂ ਹਾਲਤਾਂ ਮਿਲਣ 'ਤੇ ਮੀਂਹ ਦੇ ਰੂਪ ਵਿਚ ਵਰ੍ਹ ਜਾਂਦਾ ਹੈ।

ਪਰ ਅਫਸੋਸ ਦੀ ਗੱਲ ਇਹ ਹੈ ਕਿ ਜੋ ਪੀਣ ਯੋਗ ਪਾਣੀ ਸਾਡੇ ਕੋਲ ਬਚਦਾ ਹੈ ਉਸ ਦੀ ਸਾਂਭ-ਸੰਭਾਲ ਵੀ ਠੀਕ ਢੰਗ ਨਾਲ ਨਹੀਂ ਹੋ ਰਹੀ। ਇਕ ਪਾਸੇ ਪਾਣੀ ਦੀ ਥੁੜ ਅਤੇ ਦੂਸਰੇ ਪਾਸੇ ਅਸੀਂ ਪਾਣੀ ਨੂੰ ਦੂਸ਼ਿਤ ਕਰੀ ਜਾ ਰਹੇ ਹਾਂ। ਇਸ ਦੀ ਬੇਲੋੜੀ ਵਰਤੋਂ ਅਤੇ ਇਸ ਨੂੰ ਪ੍ਰਦੂਸ਼ਿਤ ਕਰਨਾ ਮਨੁੱਖ ਦੀ ਹੋਣੀ ਹੈ। ਮੂਲ ਤੋਂ ਥਿੜਕੇ ਮਨੁੱਖ ਦੀ ਪਦਾਰਥਵਾਦੀ ਉਲਾਰੂ ਰੁਚੀ ਨੇ ਕੁਦਰਤ ਦੇ ਸ੍ਰੋਤਾਂ ਨਾਲ ਬੇਲੋੜੀ ਛੇੜਛਾੜ ਅਤੇ ਚੌਗਿਰਦੇ (ਕੁਦਰਤੀ ਵਾਤਾਵਰਨ) ਵਿਚ ਖਲਲ ਪੈਦਾ ਕੀਤਾ ਹੈ। ਅੱਜ ਮਨੁੱਖ ਰਾਤੋ-ਰਾਤ ਅਮੀਰ ਹੋਣ ਦੀ ਤਾਕ ਵਿਚ ਹੈ। ਮਾਇਆ ਦੀ ਅੰਨ੍ਹੀ ਦੌੜ ਅਤੇ ਲਲਕ ਨੇ ਸਹਿਜ-ਬਿਰਤੀ ਖਿੰਡਾ ਦਿੱਤੀ ਹੈ। ਅਸੀਂ ਕੁਦਰਤ ਦੇ ਅਨਰੂਪ ਜੀਣਾ ਭੁੱਲ ਗਏ ਹਾਂ। ਅੱਜ ਅਸੀਂ ਰੁੱਖਾਂ ਦੀ ਛਾਂ ਦਾ ਆਨੰਦ ਮਾਣਨਾ ਭੁੱਲ ਕੇ ਏਅਰ ਕੰਡੀਸ਼ਨਡ ਕਮਰਿਆਂ ਵਿਚ ਰਹਿਣਾ ਜ਼ਿਆਦਾ ਪਸੰਦ ਕਰਦੇ ਹਾਂ। ਦੂਜਾ ਮਾਇਆਵੀ ਲਲਕ ਕਾਰਨ ਧੜਾ-ਧੜ ਰੁੱਖਾਂ ਦਾ ਕਟਾਅ ਹੋ ਰਿਹਾ ਹੈ। ਅੱਜ ਪੰਜਾਬ ਦੀ ਧਰਤੀ ਦਾ ੯੫% ਰਕਬਾ

ਸੰਘਣੀ ਖੇਤੀ ਅਧੀਨ ਹੈ। ਇਸ ਮੰਤਵ ਲਈ ਰੁੱਖਾਂ, ਜੰਗਲਾਂ ਅਤੇ ਬੇਲਿਆਂ ਆਦਿ ਦੀ ਬਲੀ ਦਿੱਤੀ ਗਈ। ਸਿੱਟੇ ਵਜੋਂ ਰੁੱਖਾਂ ਅਤੇ ਜੰਗਲਾਂ ਹੇਠ ਰਕਬਾ ੬% ਰਹਿ ਗਿਆ ਹੈ, ਜਦੋਂ ਕਿ ਕੌਮੀ ਔਸਤ ੨੪% ਹੈ। ਪਰ ਜੰਗਲਾਤ ਨੀਤੀ ਅਨੁਸਾਰ ਰੁੱਖਾਂ ਅਤੇ ਜੰਗਲਾਂ ਹੇਠ ਰਕਬਾ ੩੩% ਹੋਣਾ ਚਾਹੀਦਾ ਹੈ। ਇਹ ਰੁੱਖ ਜਾਂ ਜੰਗਲ ਕੁਦਰਤੀ ਵਾਤਾਵਰਨ ਦਾ ਸਮਤੋਲ ਬਣਾਈ ਰੱਖਣ ਲਈ ਜ਼ਰੂਰੀ ਹਨ। ਇਹ ਵਰਖਾ ਲਿਆਉਣ ਵਿਚ ਕਾਫੀ ਸਹਾਈ ਹੁੰਦੇ ਹਨ। ਇਹ ਪਾਣੀ ਨੂੰ ਘੱਟ ਰੁੜਨ ਦਿੰਦੇ ਹਨ ਅਤੇ ਧਰਤੀ ਵਿਚ ਜੀਰਨ ਵਿਚ ਸਹਾਈ ਹੁੰਦੇ ਹਨ।

ਖੇਤੀ ਦੇ ਮਸ਼ੀਨੀਕਰਨ ਤੇ ਰਸਾਇਣੀਕਰਨ ਨੇ ਵੀ ਪਾਣੀ ਨੂੰ ਵੱਡੇ ਪੱਧਰ 'ਤੇ ਪ੍ਰਦੂਸ਼ਿਤ ਕੀਤਾ ਹੈ। ਅੱਜ ਅਸੀਂ ਹੱਥੀਂ ਕਿਰਤ ਕਰਨੀ ਛੱਡ ਕੇ ਸੁਖ ਰਹਿਣੀ ਜ਼ਿੰਦਗੀ ਦੇ ਅਭਿਲਾਸ਼ੀ ਹੋ ਗਏ ਹਾਂ। ਬੇਬਹਾ ਨਦੀਨ-ਨਾਸ਼ਕ ਤੇ ਕੀਟ-ਨਾਸ਼ਕ ਦਵਾਈਆਂ ਦੀ ਵਰਤੋਂ ਹੋ ਗਈ ਹੈ। ਇਕ ਅਨੁਮਾਨ ਅਨੁਸਾਰ ੨੦੧੦-੧੧ ਵਿਚ ਰਸਾਇਣਕ ਖਾਦਾਂ ਦੀ ਵਰਤੋਂ ੧੯੧੧ ਹਜ਼ਾਰ ਨਿਊਟ੍ਰੀਐਂਟ ਟਨ ਹੋਈ ਅਤੇ ੫.੯੦ ਹਜ਼ਾਰ ਟਨ ਕੀਟ-ਨਾਸ਼ਕ ਖਿਲਾਰੇ ਗਏ। ਇਕ ਇਕੱਲੇ ਪੰਜਾਬ ਦੇ ਅੰਕੜੇ ਹਨ। ਅਜਿਹੇ ਹੀ ਅੰਕੜੇ ਦੂਜੇ ਪ੍ਰਾਂਤਾਂ ਦੇ ਹਨ। ਇਹੀ ਕਾਰਨ ਹੈ ਕਿ ਪਾਣੀ ਵੱਡੇ ਪੱਧਰ 'ਤੇ ਪ੍ਰਦੂਸ਼ਿਤ ਹੋਇਆ ਹੈ ਅਤੇ ਪੀਣ ਵਾਲੇ ਪਾਣੀ ਦੀ ਕਿੱਲਤ ਆਈ ਹੈ। ਸਿੱਟੇ ਵਜੋਂ ਹੈਜਾ, ਕੈਂਸਰ, ਡਾਇਰੀਆ, ਪੇਚਸ, ਪੀਲੀਆ, ਮਿਆਦੀ ਬੁਖਾਰ, ਅੰਤੜੀਆਂ ਦੀ ਸੋਜਿਸ਼ ਤੇ ਪੋਲੀਓ ਆਦਿ ਵਰਗੀਆਂ ਘਾਤਕ ਬਿਮਾਰੀਆਂ ਕਾਰਨ ਹਰ ਸਾਲ ਅਨੇਕਾਂ ਜਾਨਾਂ ਮੌਤ ਦੇ ਮੂੰਹ ਵਿਚ ਚਲੀਆਂ ਜਾਂਦੀਆਂ ਹਨ। ਸੰਸਾਰ ਪੱਧਰ 'ਤੇ ਹਰ ਸਾਲ ੨੫ ਮਿਲੀਅਨ ਜਾਨਾਂ ਮੌਤ ਦੇ ਮੂੰਹ ਵਿਚ ਜਾ ਰਹੀਆਂ ਹਨ।

ਅੱਜ ਸੰਸਾਰ ਦੀ ਅੱਧੀ ਵੱਸੋਂ ਕੋਲ ਪੀਣ ਯੋਗ ਪਾਣੀ ਨਹੀਂ ਹੈ। ਮੈਕਸੀਕੋ ਅਤੇ ਅਮਰੀਕਾ ਵਰਗੇ ਦੇਸ਼ ਦੁਨੀਆ ਦੇ ਸਭ ਤੋਂ ਵੱਡੇ ਜਲ-ਦੂਸ਼ਿਤ ਖੇਤਰ ਮੰਨੇ ਗਏ ਹਨ। ਸਾਡੇ ਪੰਜਾਬ ਦੇ ਮਾਲਵਾ ਖੇਤਰ ਦੇ ਪਾਣੀ 'ਚ ਆਰਸੈਨਿਕ (ਸੰਖੀਆ) ਅਤੇ ਹੋਰ ਤੱਤਾਂ ਦਾ ਵਾਧਾ ਹੋ ਰਿਹਾ ਹੈ ਜੋ ਚਿੰਤਾ ਦਾ ਵਿਸ਼ਾ ਹੈ।

ਪੰਜਾਬ ਦੇ ਕੁਝ ਜ਼ਿਲ੍ਹਿਆਂ ਦੇ ਪਾਣੀ ਦੇ ਲਏ ਗਏ ਨਮੂਨਿਆਂ ਮੁਤਾਬਿਕ ਲੁਧਿਆਣੇ ਜ਼ਿਲ੍ਹੇ ਵਿੱਚੋਂ ਜਨਵਰੀ ਤੋਂ ਜੁਲਾਈ ੨੦੧੨ ਤਕ ਪਾਣੀ ਦੇ ੩੯੯ ਨਮੂਨੇ ਪਰਖ-ਪੜਚੋਲ ਲਈ ਲਏ ਗਏ। ਜਿਨ੍ਹਾਂ ਵਿੱਚੋਂ ੯੫ ਫੇਲ ਹੋਏ। ਅਠਾਰ੍ਹਾਂ ਨਮੂਨਿਆਂ ਦਾ ਅਜੇ ਨਤੀਜਾ ਆਉਣਾ ਬਾਕੀ ਸੀ। ਉਨ੍ਹਾਂ ਦਾ ਪਤਾ ਨਹੀਂ ਕੀ ਬਣਿਆ ਹੋਵੇਗਾ। ਲੁਧਿਆਣੇ ਦੀਆਂ ਬਾਹਰਲੀਆਂ ਬਸਤੀਆਂ 'ਚੋਂ ੫੬੨ ਸੈਂਪਲ ਲਏ ਗਏ ਜਿਨ੍ਹਾਂ ਵਿੱਚੋਂ ੧੯੨ ਫੇਲ ਹੋਏ। ਏਸੇ ਤਰ੍ਹਾਂ ਪਟਿਆਲਾ ਦੇ ਜ਼ਿਲ੍ਹਾ ਸਿਹਤ ਤੇ ਪਰਿਵਾਰ ਕਲਿਆਣ ਵਿਭਾਗ ਵੱਲੋਂ ਜਨਵਰੀ ਤੋਂ ਜੂਨ ਦੇ ਛੇ ਮਹੀਨਿਆਂ ਵਿਚ ਪਾਣੀ ਦੇ ੨੭੩ ਨਮੂਨੇ ਲਏ ਗਏ ਜਿਨ੍ਹਾਂ ਵਿੱਚੋਂ ੧੦੮ ਫੇਲ ਹੋਏ। ਜੁਲਾਈ ੨੦੧੨ ਵਿਚ ੬੪ ਨਮੂਨੇ ਲਏ ਗਏ ਅਤੇ ੨੪ ਫੇਲ ਹੋਏ।

ਏਸੇ ਤਰ੍ਹਾਂ ਗੁਰਦਾਸਪੁਰ ਅਤੇ ਹੋਰ ਜ਼ਿਲ੍ਹਿਆਂ ਦੀ ਸਥਿਤੀ ਵੀ ਬਹੁਤੀ ਚੰਗੀ ਨਹੀਂ।

ਹੁਣ ਸੁਆਲ ਇਹ ਪੈਦਾ ਹੁੰਦਾ ਹੈ ਕਿ ਪਾਣੀ ਨੂੰ ਪ੍ਰਦੂਸ਼ਿਤ ਹੋਣੋਂ ਕਿਵੇ ਰੋਕਿਆ ਜਾਵੇ ਅਤੇ ਪਾਣੀ ਦੀ ਬੱਚਤ ਕਿਵੇਂ ਕੀਤੀ ਜਾਵੇ। ਇਹ ਕੋਈ ਕੁਦਰਤੀ ਹੋਣੀ ਨਹੀਂ ਮਨੁੱਖ ਦੀ ਸਵੈ-ਸਹੇੜੀ ਸਮੱਸਿਆ ਹੈ। ਸੰਯੁਕਤ ਰਾਸ਼ਟਰ ਨੇ ਪਾਣੀ ਦੀ ਲਗਾਤਾਰ ਘਟ ਰਹੀ ਮਾਤਰਾ ਅਤੇ ਇਸ ਦੇ ਪ੍ਰਦੂਸ਼ਿਤ ਹੋਣ ਨੂੰ ਗੰਭੀਰਤਾ ਨਾਲ ਲੈਂਦਿਆਂ ਦਸੰਬਰ ੨੦੦੩ ਵਿਚ ੨੦੦੫ ਤੋਂ ੨੦੧੫ ਤਕ ਦੇ ਦਹਾਕੇ ਨੂੰ "ਪਾਣੀ ਜ਼ਿੰਦਗੀ ਲਈ ਜ਼ਰੂਰੀ" ਦੇ ਨਾਅਰੇ ਵਜੋਂ ਮਨਾਉਣ ਲਈ ਕਿਹਾ ਸੀ ਪਰ ਇਸ ਦਾ ਸਾਡੀ ਜਨਤਾ 'ਤੇ ਕੋਈ ਖਾਸ ਅਸਰ ਨਹੀਂ ਹੋਇਆ। ਏਸੇ ਤਰ੍ਹਾਂ ਸਾਡੇ ਦੇਸ਼ ਵਿਚ ਵੀ "ਕੌਮੀ ਜਲ ਨੀਤੀ ੨੦੧੨" ਤਹਿਤ ਬਹਿਸ ਛਿੜੀ ਹੋਈ ਹੈ ਪਰ ਇਹ ਸਭ ਆਟੇ 'ਚ ਲੂਣ ਦੇ ਬਰਾਬਰ ਹੈ। ਕਈ ਵਿਦਵਾਨ ਤਾਂ ਇਹ ਕਹਿੰਦੇ ਵੀ ਸੁਣੇ ਜਾਂਦੇ ਹਨ ਕਿ ਸੰਸਾਰ ਦਾ ਤੀਜਾ ਮਹਾਂ-ਯੁੱਧ ਪਾਣੀ ਲਈ ਹੀ ਲੜਿਆ ਜਾਵੇਗਾ ਪਰ ਮੇਰੇ ਵਿਚਾਰ ਅਨੁਸਾਰ ਜੇ ਪਾਣੀ, ਜਿਹੜਾ ਪਹਿਲਾ ਜੀਉ ਹੈ ਤੇ ਜੀਵਨ-ਧਾਰਾ ਹੈ, ਏਸੇ ਤਰ੍ਹਾਂ ਪ੍ਰਦੂਸ਼ਿਤ ਹੁੰਦਾ ਰਿਹਾ ਅਤੇ ਇਸ ਨੂੰ ਪ੍ਰਦੂਸ਼ਿਤ ਹੋਣੋਂ ਨਾ ਰੋਕਿਆ ਤਾਂ ਤੀਜੀ ਮਹਾਂ-ਜੰਗ ਤਾਂ ਪਤਾ ਨਹੀਂ ਪਰ ਚੌਥੀ ਜੰਗ ਕਦੇ ਵੀ ਨਹੀਂ ਹੋਵੇਗੀ।

ਸਭ ਤੋਂ ਪਹਿਲਾਂ ਪਾਣੀ ਦੀ ਸਾਂਭ-ਸੰਭਾਲ ਸਬੰਧੀ ਜਨ-ਸਧਾਰਨ ਨੂੰ ਜਾਗ੍ਰਿਤ ਕਰਨ ਦੀ ਲੋੜ ਹੈ। ਸਰਕਾਰ ਨੂੰ ਅਤੇ ਸਿਹਤ ਸਬੰਧੀ ਸੰਸਥਾਵਾਂ ਨੂੰ ਪੇਂਡੂ ਪੱਧਰ 'ਤੇ ਅਜਿਹੇ ਪ੍ਰੋਗਰਾਮ ਉਲੀਕਣ ਦੀ ਲੋੜ ਹੈ ਜੋ ਪਾਣੀ ਬਚਾਉਣ ਤੇ ਪ੍ਰਦੂਸ਼ਿਤ ਹੋਣ ਤੋਂ ਰੋਕਣ ਵਿਚ ਸਹਾਈ ਹੋਣ। ਮੇਰੇ ਖ਼ਿਆਲ ਵਿਚ ਜਿੱਥੇ ਸਕੂਲੀ ਪੱਧਰ 'ਤੇ ਨਸ਼ਾ ਰੋਕੂ ਅਤੇ ਬਿਜਲੀ ਬਚਾਓ ਵਰਗੀਆਂ ਮੁਹਿੰਮਾਂ ਚਲਾਈਆਂ ਗਈਆਂ ਹਨ, ਉੱਥੇ ਨਾਲ ਹੀ 'ਪਾਣੀ ਦੀ ਹਰ ਬੂੰਦ ਬਚਾਓ ਖੇੜੇ ਭਰਿਆ ਜੀਵਨ ਪਾਓ' ਵਰਗੀ ਮੁਹਿੰਮ ਵੀ ਸ਼ੁਰੂ ਕਰਨ ਦੀ ਲੋੜ ਹੈ। ਛੋਟੇ ਬੱਚਿਆਂ ਦੀ ਸੋਚ ਬਦਲਣ ਦੀ ਲੋੜ ਹੈ। ਉਨ੍ਹਾਂ ਨੂੰ ਸ਼ੁਰੂ ਤੋਂ ਹੀ ਪਾਣੀ ਦੀ ਮਹੱਤਤਾ ਅਤੇ ਇਸ ਦੀ ਸਾਂਭ-ਸੰਭਾਲ ਸਬੰਧੀ ਪ੍ਰੇਰਿਤ ਕਰਨ ਦੀ ਲੋੜ ਹੈ। ਸਮਾਜ ਦੀ ਸੋਚ ਆਪੇ ਹੀ ਬਦਲ ਜਾਵੇਗੀ। ਪਿੰਡਾਂ ਅਤੇ ਕਸਬਿਆਂ ਵਿਚ ਸਿਹਤ ਸੰਸਥਾਵਾਂ ਅਤੇ ਭੂਗੋਲਿਕ ਵਾਤਾਵਰਨ ਮਾਹਿਰਾਂ ਵੱਲੋਂ ਵਿਸ਼ੇਸ਼ ਸੈਮੀਨਾਰ ਕਰਵਾਏ ਜਾਣੇ ਚਾਹੀਦੇ ਹਨ। ਲੋਕਾਂ ਨੂੰ ਕੁਦਰਤ ਅਨੁਰੂਪ ਜੀਵਨ-ਜੀਊਂਣ ਅਤੇ ਕਿਰਤ ਨਾਲ ਜੁੜਨ ਲਈ ਪ੍ਰੇਰਿਤ ਕੀਤਾ ਜਾਵੇ। ਪਦਾਰਥਵਾਦੀ ਉਲਾਰੂ ਰੁਚੀ ਤਿਆਗੀ ਜਾਵੇ ਅਤੇ ਕੁਦਰਤ ਨਾਲ ਸਾਂਝ ਪਾਈ ਜਾਵੇ। ਵੱਧ ਤੋਂ ਵੱਧ ਰੁੱਖ ਲਗਾਏ ਜਾਣ ਜੋ ਬਾਰਿਸ਼ ਲਿਆਉਣ ਵਿਚ ਯੋਗਦਾਨ ਪਾਉਂਦੇ ਹਨ ਅਤੇ ਹਵਾ ਤੇ ਪਾਣੀ ਵਿਚਲੇ ਪ੍ਰਦੂਸ਼ਣ ਨੂੰ ਘਟਾਉਣ ਵਿਚ ਵੀ ਅਹਿਮ ਭੂਮਿਕਾ ਨਿਭਾਉਂਦੇ ਹਨ। ਕੁਦਰਤ ਦੀ ਗੋਦ ਵਿਚ ਬੈਠ ਕੇ ਰੁੱਖ ਦੀ ਛਾਂ ਮਾਣਨਾ ਵੱਖਰਾ ਅਨੰਦ ਦਿੰਦਾ ਹੈ। ਹੱਥੀਂ ਕਿਰਤ ਕਰਨੀ ਜ਼ਰੂਰੀ ਹੈ। ਜਿਵੇਂ ਕਣਕ ਦੀ ਗੋਡਾਈ ਅਤੇ ਝੋਨੇ ਵਿੱਚੋਂ ਨਦੀਨ ਕੱਢਣਾ ਆਦਿ ਇਸ ਨਾਲ ਨਦੀਨ-ਨਾਸ਼ਕ ਦੀ ਦਵਾਈ ਦੀ

ਘੱਟ ਵਰਤੋਂ ਹੋਵੇਗੀ ਸਿਹਤ ਵੀ ਠੀਕ ਰਹੇਗੀ। ਸਿਹਤਮੰਦ ਫਸਲ ਵੀ ਪ੍ਰਾਪਤ ਹੋਵੇਗੀ। ਰਸਾਇਣੀ ਖਾਦਾਂ ਦੀ ਵਰਤੋਂ ਘੱਟ ਹੋਵੇ ਅਤੇ ਦੇਸੀ ਰੂੜੀ (ਪਸ਼ੂਆਂ ਦਾ ਗੋਹਾ ਵਗੈਰਾ) ਦੀ ਵਰਤੋਂ ਹੋਵੇ। ਉਦਯੋਗਪਤੀ ਜਾਂ ਕਾਰਖਾਨੇਦਾਰ ਜੋ ਵੱਡੇ ਪੱਧਰ 'ਤੇ ਪਾਣੀ ਪ੍ਰਦੂਸ਼ਿਤ ਕਰ ਰਹੇ ਹਨ, ਉਨ੍ਹਾਂ ਲਈ ਸਖਤ ਤੋਂ ਸਖਤ ਕਾਨੂੰਨ ਬਣਨੇ ਚਾਹੀਦੇ ਹਨ। ਉਨ੍ਹਾਂ ਦੁਆਰਾ ਦੂਸ਼ਿਤ ਪਾਣੀ ਨਦੀਆਂ-ਨਾਲਿਆਂ ਵਿਚ ਸੁੱਟਣ ਤੋਂ ਪਹਿਲਾਂ ਹੀ ਸ਼ੁੱਧ ਕਰ ਲੈਣਾ ਚਾਹੀਦਾ ਹੈ। ਸੀਵਰੇਜ ਦੇ ਪਾਣੀ ਨੂੰ ਟਰੀਟਮੈਂਟ ਪਲਾਂਟਾਂ ਦੁਆਰਾ ਸੋਧ ਕੇ ਖੇਤੀਬਾੜੀ ਲਈ ਵਰਤਿਆ ਜਾ ਸਕਦਾ ਹੈ। ਪਾਣੀ ਦੀ ਬੱਚਤ ਹਿੱਤ ਖੇਤੀਬਾੜੀ ਲਈ ਫੁਹਾਰਾ ਵਿਧੀ ਲਾਹੇਵੰਦ ਰਹੇਗੀ।

ਘਰਾਂ ਵਿਚ ਵੀ ਪਾਣੀ ਦੀ ਬੱਚਤ ਕੀਤੀ ਜਾ ਸਕਦੀ ਹੈ। ਕਈ ਵਾਰ ਘਰਾਂ ਵਿਚ ਪਾਣੀ ਦੀਆਂ ਮੋਟਰਾਂ ਫ਼ਜ਼ੂਲ ਹੀ ਚੱਲਦੀਆਂ ਰਹਿੰਦੀਆਂ ਹਨ ਜਦੋਂ ਕਿ ਲੋੜ ਵੀ ਨਹੀਂ ਹੁੰਦੀ ਮੋਟਰਾਂ ਜਾਂ ਟੈਂਕੀਆਂ ਦਾ ਪਾਣੀ ਗਲੀਆਂ ਮੁਹੱਲਿਆਂ ਵਿਚ ਓਵਰ-ਫਲੋ ਹੋ ਕੇ ਵਹਿੰਦਾ ਰਹਿੰਦਾ ਹੈ। ਇਹ ਸਾਡੀ ਲਾਪਰਵਾਹੀ ਹੈ। ਇਸ ਤੋਂ ਇਲਾਵਾ ਵਿਹੜਾ, ਕਾਰਾਂ, ਮੋਟਰਾਂ ਜਾਂ ਮੋਟਰ ਸਾਈਕਲ ਵਗੈਰਾ ਧੋਣ ਲਈ ਵਰਤਿਆ ਪਾਣੀ ਅਤੇ ਵਰਖਾ ਦਾ ਪਾਣੀ ਜੋ ਮਕਾਨਾਂ ਦੀਆਂ ਛੱਤਾਂ ਤੋਂ ਥੱਲੇ ਆਉਂਦਾ ਹੈ, ਨੂੰ ਧਰਤੀ ਵਿਚ ਜੀਰਿਆ ਜਾਵੇ ਇਸ ਨਾਲ ਪਾਣੀ ਦਾ ਪੱਧਰ ਉੱਚਾ ਹੋਵੇਗਾ। ਮੀਂਹ ਜਾਂ ਹੜ੍ਹਾਂ ਦਾ ਪਾਣੀ ਸਟੋਰ ਵੀ ਕੀਤਾ ਜਾ ਸਕਦਾ ਹੈ। ਇਸ ਲਈ ਹਾਕਮਾਂ ਦੀ ਇੱਛਾ ਸ਼ਕਤੀ ਦੀ ਲੋੜ ਹੈ। ਭਾਰਤ ਦੇ ਅਠਾਰ੍ਹਾਂ ਪ੍ਰਾਤਾਂ ਵੱਲੋਂ ਇਮਾਰਤਾਂ ਵਿਚ ਛੱਤ 'ਤੇ ਬਾਰਿਸ਼ਾਂ ਦੇ ਪਾਣੀ ਨੂੰ ਸੰਭਾਲਣ ਲਈ ਵਿਵਸਥਾ ਕਰਨੀ ਜ਼ਰੂਰੀ ਕਰਾਰ ਦਿੱਤੀ ਹੋਈ ਹੈ। ਪਾਣੀ ਦੀ ਵਰਤੋਂ ਦੇ ਬਿੱਲ ਵਗੈਰਾ ਵੀ ਕੋਠੀ ਦੇ ਆਕਾਰ ਤੇ ਮਿਆਰ ਮੁਤਾਬਿਕ ਹੀ ਲੱਗਣੇ ਚਾਹੀਦੇ ਹਨ।

ਪਾਣੀ ਦੀ ਬੱਚਤ ਕਰਨ ਲਈ ਫ਼ਸਲੀ ਚੱਕਰ ਬਦਲਣ ਦੀ ਵੀ ਲੋੜ ਹੈ। ਝੋਨੇ ਵਗੈਰਾ ਦੀ ਥਾਂ 'ਤੇ ਹੋਰ ਫ਼ਸਲ ਉਗਾਈ ਜਾ ਸਕਦੀ ਹੈ ਜਾਂ ਘੱਟ ਪਾਣੀ ਖਪਤ ਕਰਨ ਵਾਲੀ ਝੋਨੇ ਦੀ ਕਿਸਮ ਤਿਆਰ ਕੀਤੀ ਜਾਵੇ। ਫ਼ਸਲੀ ਚੱਕਰ ਬਦਲਣ ਨਾਲ ਜਿਹੜੀ ਹੋਰ ਫ਼ਸਲ ਉਗਾਈ ਜਾਵੇ ਉਸ ਲਈ ਮਾਰਕੀਟਿੰਗ ਸਿਸਟਮ ਹੋਣਾ ਚਾਹੀਦਾ ਹੈ ਅਤੇ ਘੱਟੋ ਘੱਟ ਵਾਜਬ ਮੁੱਲ ਜ਼ਰੂਰ ਦਿੱਤਾ ਜਾਵੇ। ਆਓ! ਸਾਰੇ ਪਾਣੀ ਦੀ ਬੂੰਦ-ਬੂੰਦ ਬਚਾਉਣ ਦਾ ਪ੍ਰਣ ਕਰੀਏ ਅਤੇ ਹੇਠਾਂ ਲਿਖੀਆਂ ਚਾਰ ਲਾਈਨਾਂ ਨੂੰ ਸਾਰਥਿਕ ਬਣਾਉਣ ਦਾ ਯਤਨ ਕਰੀਏ :

*ਪਾਣੀ ਸਦਾ ਹਰਿਆਲੀ ਲਿਆਂਵਦਾ ਏ, ਵਿਚ ਪੌਦਿਆਂ ਪਾਉਂਦਾ ਜਾਨ ਪਾਣੀ।*
*ਸਾਂਭ ਲਈਏ ਰਲ ਕੇ ਆਪਾਂ ਸਾਂਭ ਸਕਦੇ, ਦਿੰਦਾ ਮੋੜ ਮਨੁੱਖ ਦੇ ਪ੍ਰਾਣ ਪਾਣੀ।*

■

# ਚਾਤ੍ਰਤਾ ਕਲਾ

-ਡਾ. ਇੰਦਰਜੀਤ ਸਿੰਘ ਗੋਗੋਆਣੀ*

*ਇਆਨਪ ਤੇ ਸਭ ਭਈ ਸਿਆਨਪ ਪ੍ਰਭੁ ਮੇਰਾ ਦਾਨਾ ਬੀਨਾ ॥*
*ਹਾਥ ਦੇਇ ਰਾਖੈ ਅਪਨੇ ਕਉ ਕਾਹੂ ਨ ਕਰਤੇ ਕਛੁ ਖੀਨਾ ॥ (ਪੰਨਾ ੮੨੩)*

ਮਨੁੱਖੀ ਸ਼ਖ਼ਸੀਅਤ ਦੀ ਸੰਪੂਰਨ ਉਸਾਰੀ ਵਿਚ ਪੰਦਰ੍ਹਵੀਂ ਕਲਾ 'ਚਾਤ੍ਰਤਾ ਕਲਾ' ਹੈ। ਚਾਤ੍ਰਤਾ ਦੇ ਅਰਥਾਂ ਨੂੰ ਵਿਸਥਾਰ ਵਿਚ ਜਾਨਣਾ ਹੋਵੇ ਤਾਂ ਗਿਆਨੀ ਕਿਰਪਾਲ ਸਿੰਘ ਜੀ ਨੇ 'ਸਮ ਅਰਥ ਕੋਸ਼' ਵਿਚ ਇਸ ਦੇ ਅਨੇਕ ਸਮਾਨ ਅਰਥੀ ਸ਼ਬਦ ਦਿੱਤੇ ਹਨ, ਜਿਵੇਂ:- ਉਸਨਾਕ, ਉਖਣ, ਊਧਤ, ਸਿਆਨਾ, ਸੁਘੜ, ਸੁਜਾਣ, ਹੁਸਨਾਕ, ਕਾਮਲ, ਕੋਵਿੰਦ, ਚਾਤੁਰ, ਚਲਾਕ, ਦਾਨਾ, ਨਾਗਰ, ਪਟੂ, ਪਰਬੀਨ, ਪੈਕਾਰ, ਬਿਚੱਖਣ, ਬੀਨਾ, ਬੁਧਿਮਾਨ, ਲਤੀਫ਼ ਆਦਿ ਹਨ।

ਇਕ ਵਿਦਵਾਨ ਨੇ ਲਿਖਿਆ ਹੈ, 'ਕਸ਼ਟ ਮਨੁੱਖ ਨੂੰ ਸੋਚਣ ਲਾਉਂਦਾ ਹੈ, ਸੋਚ ਮਨੁੱਖ ਨੂੰ ਸਿਆਣਾ ਬਣਾਉਂਦੀ ਹੈ ਤੇ ਸਿਆਣਪ ਜ਼ਿੰਦਗੀ ਨੂੰ ਸੁਖਾਵਾਂ ਬਣਾਉਂਦੀ ਹੈ।' ਇਕ ਹੋਰ ਵਿਦਵਾਨ ਐਸਕੀਮੋ ਦਾ ਕਥਨ ਹੈ, 'ਸਿਆਣਾ ਵਿਅਕਤੀ ਖੂਹ 'ਚ ਬੈਠਾ ਵੀ ਪਹਾੜ ਉੱਪਰ ਬੈਠੇ ਮੂਰਖ ਵਿਅਕਤੀ ਨਾਲੋਂ ਜ਼ਿਆਦਾ ਦੇਖ ਲੈਂਦਾ ਹੈ।' ਖੈਰ, ਸਿਆਣਪ ਬਾਰੇ ਇਹ ਵੀ ਸੱਚ ਹੈ ਕਿ ਪੰਘੂੜੇ 'ਚ ਸਿੱਖੀਆਂ ਗੱਲਾਂ ਕਬਰਾਂ ਤਕ ਨਾਲ ਜਾਂਦੀਆਂ ਹਨ। ਇਹ ਵੀ ਤੱਤ ਗਿਆਨ ਹੈ ਕਿ ਇਕ ਮਨੁੱਖ ਨੂੰ ਚੌਰਾਸੀ ਲੱਖ ਜੂਨਾਂ ਦਾ ਸਰਦਾਰ ਹੋਣ ਦਾ ਮਾਣ ਵੀ ਉਸ ਦੀ ਸਿਆਣਪਤਾ ਜਾਂ ਚਾਤ੍ਰਤਾ ਨੇ ਹੀ ਦਿਵਾਇਆ ਹੈ। ਚਾਤ੍ਰਤਾ ਸਫ਼ਲ ਜੀਵਨ ਦਾ ਮੂਲ ਆਧਾਰ ਹੈ ਤੇ ਇਸ ਦਾ ਵਿਪਰੀਤ ਸ਼ਬਦ ਮੂਰਖਤਾ ਹੀ ਆਵੇਗਾ। ਸਾਡੇ ਆਮ ਬੋਲਚਾਲ ਵਿਚ ਕਿਹਾ ਜਾਂਦਾ ਹੈ ਕਿ 'ਕਮਲ ਨਾ ਮਾਰ ਸਿਆਣਾ ਬਣ...।' ਪੰਜਾਬੀ ਲੋਕ ਅਖਾਣ ਹੈ ਕਿ 'ਸਿਆਣਾ ਵੈਰੀ ਵੀ ਮੂਰਖ ਮਿੱਤਰ ਨਾਲੋਂ ਚੰਗਾ ਹੁੰਦਾ।' ਇਸ ਸਮਾਜ ਵਿਚ ਸਿਆਣਪਤਾ ਦੀ ਹੀ ਵਡਿਆਈ ਹੈ ਕਿ ਸਿਆਣੀ ਗੱਲ ਜਾਂ ਵਿਚਾਰ ਦੀ ਕੀ ਕੀਮਤ ਹੁੰਦੀ ਹੈ। ਲੋਕ ਅਖਾਣ ਹੈ 'ਸਿਆਣੇ ਦੇ ਕਹੇ ਦਾ ਤੇ ਅਉਲੇ ਦੇ ਖਾਧੇ ਦਾ ਪਿੱਛੋਂ ਸੁਆਦ ਆਉਂਦਾ ਹੈ।' ਇਸੇ ਤਰ੍ਹਾਂ ਕਈ ਵਾਰ ਜਦ ਸਿਆਣਾ ਪੁਰਸ਼ ਵੱਡੀ ਗਲਤੀ ਕਰ ਬੈਠੇ ਤਾਂ ਸਮਾਜ ਇਹ ਵੀ ਕਹਿ ਦਿੰਦਾ ਹੈ ਕਿ 'ਸਿਆਣਾ ਕਾਂ ਗੰਦਗੀ 'ਤੇ ਡਿੱਗਦਾ।' ਹੁਣ ਇਹ ਗੱਲ ਸਿਆਣਪ ਨੂੰ ਸਾਂਭਣ ਦੀ ਸੁਚੇਤਤਾ ਹੈ ਕਿ ਸਿਆਣਪਤਾ ਨੂੰ ਦਾਗ਼ ਨਾ ਲੱਗ ਜਾਵੇ। ਪੰਚ ਤੰਤਰ ਵਿਚ ਕਥਾ ਹੈ ਕਿ ਵਿਦਵਾਨ ਲੋਕ-ਗਿਆਨ, ਸੂਰਬੀਰਤਾ, ਧਨ ਦੌਲਤ ਤੇ ਸ਼ੁਭ ਗੁਣਾਂ ਵਾਲੇ ਜੀਵਨ ਨੂੰ ਅਸਲੀ ਜੀਵਨ ਕਹਿੰਦੇ ਹਨ, ਭਾਵੇਂ ਉਹ ਜੀਵਨ ਇਕ ਪਲ ਲਈ ਕਿਉਂ ਨਾ ਹੋਵੇ, ਉਂਞ ਤਾਂ ਕਾਂ ਵੀ ਜੂਠ ਆਦਿ ਖਾ ਕੇ ਚਿਰ ਕਾਲ

*ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਮੋ: ੯੮੧੫੯-੮੫੫੫੯

ਤਕ ਜੀਊਂਦਾ ਰਹਿੰਦਾ ਹੈ।

ਇਸ ਦ੍ਰਿਸ਼ਟਮਾਨ ਸੰਸਾਰ ਵਿਚ ਇੱਜ਼ਤ ਜਾਂ ਮਾਣ ਹਮੇਸ਼ਾਂ ਸਿਆਣਪਤਾ ਜਾਂ ਚਾਤੁਰਤਾ ਦੀ ਸ਼ਕਤੀ ਵਾਲੇ ਮਨੁੱਖ ਨੂੰ ਮਿਲਿਆ ਹੈ। ਇਸ ਚਾਤੁਰਤਾ ਵਿਚ ਨੈਤਿਕ ਕਦਰਾਂ-ਕੀਮਤਾਂ, ਜੀਵਨ-ਜਾਚ, ਰਹਿਣ-ਸਹਿਣ, ਖਾਣ-ਪੀਣ, ਲੋਕ-ਵਿਹਾਰ, ਬੋਲ-ਚਾਲ, ਸਮਾਜਿਕ ਤੇ ਧਾਰਮਿਕ ਕਦਰਾਂ-ਕੀਮਤਾਂ ਆਦਿ ਸਿਆਣਪਤਾ ਦੇ ਪੈਮਾਨੇ ਹਨ। ਦੂਜੇ ਪਾਸੇ ਭਾਵੇਂ ਠੱਗ, ਚੋਰ, ਡਾਕੂ ਵੀ ਸਿਆਣੇ ਹੁੰਦੇ ਹਨ ਤੇ ਉਹ ਠੱਗੀ ਮਾਰਨ, ਚੋਰੀ ਕਰਨ ਤੇ ਲੁੱਟਣ ਤਕ ਚਾਤੁਰਤਾ ਜਾਣਦੇ ਹਨ ਪਰ ਇਕ ਸੱਭਿਅਕ ਸਮਾਜ ਦੀ ਸਿਆਣਪਤਾ ਲਈ ਵੀ ਕਸਵੱਟੀ ਹੁੰਦੀ ਹੈ। ਇਧਰ ਨਕਲ, ਨਸ਼ਾ, ਨੰਗੇਜ਼ਵਾਦ, ਨਿਕੰਮਾਪਣ ਤੇ ਨਕਾਰੂ ਸਾਹਿਤ ਭਾਵੇਂ ਚਾਤਰਪੁਣੇ ਦਾ ਭਰਮ ਤਾਂ ਪਾਲ ਰਿਹਾ ਹੈ, ਪਰ ਇਸ ਨੇ ਸੱਭਿਅਕ ਸਮਾਜ ਵਿਚ ਮੂਰਖਪੁਣਾ ਤੇ ਬਦਫੈਲੀਆਂ ਫੈਲਾਉਣ ਵਿਚ ਵੱਡਾ ਵਾਧਾ ਕਰ ਦਿੱਤਾ ਹੈ। ਇਹ ਵੀ ਸੱਚ ਹੈ ਕਿ ਆਪਣੀ ਅਕਲ ਤੇ ਪਰਾਇਆ ਧਨ ਬਹੁਤਾ ਲੱਗਦਾ ਹੁੰਦਾ ਹੈ ਤੇ ਹਰ ਬੰਦੇ ਨੂੰ ਭਰਮ ਰਹਿੰਦਾ ਹੈ ਕਿ ਅਕਲ ਵਿਚ ਮੈਂ ਵੱਡਾ ਤੇ ਧਨ-ਦੌਲਤ ਦੂਸਰਿਆਂ ਪਾਸ ਬਹੁਤੀ ਹੈ। ਇਹ ਭਰਮ ਵੀ ਕਈਆਂ ਨੂੰ ਸਾਰੀ ਉਮਰ ਸਿਆਣੇ ਨਹੀਂ ਹੋਣ ਦਿੰਦਾ। ਇਸੇ ਲਈ ਖ਼ਤਰਨਾਕ ਨਸ਼ਿਆਂ, ਰੀਤਾਂ-ਰਸਮਾਂ ਤੇ ਭਰਮ ਪਾਖੰਡਾਂ ਵਿਚ ਫਸਿਆ ਬਹੁਤਾ ਵਰਗ ਮੁਕਤ ਨਹੀਂ ਹੋ ਰਿਹਾ। ਕਾਲੀਦਾਸ ਨੇ 'ਸ਼ਤ ਮੂਢਾ' (ਸੌ ਮੂਰਖ) ਕਿਰਤ ਵਿਚ ਸਿਆਣਪ ਸਮਝਾਉਣ ਲਈ ਮੂਰਖਾਂ ਦੀਆਂ ਉਦਾਹਰਨਾਂ ਦੇ ਕੇ ਸਮਝਾਇਆ ਹੈ:

*ਬਸਤਰ ਪਹਿਨੇ ਸਦਾ ਮਲੀਨ । ਸਮਝੋ ਮੂਰਖ ਬੁਧ ਬਿਹੀਨ ।*
*ਖਾਧੇ ਉਪਰ ਫਿਰ ਮੁੜ ਖਾਵੇ । ਨਿਰਮਲ ਜਲ ਦੇ ਨਾਲ ਨਾ ਨ੍ਹਾਵੇ ।*
*ਸਭਾ ਵਿਚ ਬਣੇ ਚਤਰ ਪ੍ਰਾਣੀ । ਬੇ ਮੌਕੇ ਦੀ ਕਥੇ ਕਹਾਣੀ ।*
*ਅੱਗਾ ਦੇਖ ਧਰੇ ਨਾ ਪੈਰ । ਉਸ ਮੂਰਖ ਦੀ ਹੋਇ ਨਾ ਖੈਰ ।*

ਸਿਆਣਪਤਾ ਨਿੱਜ ਤੋਂ ਸਮਾਜਿਕ ਜੀਵਨ ਤੇ ਫਿਰ ਧਾਰਮਿਕ ਅਤੇ ਅਧਿਆਤਮਿਕ ਜੀਵਨ ਦੀ ਸਫਲਤਾ ਦਾ ਮੂਲ ਆਧਾਰ ਹੈ। ਇਸ ਲੇਖ ਦੇ ਅਰੰਭ ਵਿਚ ਦਿੱਤੀਆਂ ਪੰਕਤੀਆਂ ਵਿਚ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਮੇਰਾ ਦਿਲਾਂ ਦੀਆ ਜਾਣਨ ਵਾਲਾ ਹੈ। ਉਸ ਦੀ ਕਿਰਪਾ ਨਾਲ ਇਆਣਪ (ਬੇਸਮਝੀ) ਦੀ ਥਾਂ ਹੁਣ ਮੇਰੇ ਅੰਦਰ ਸਿਆਣਪ ਪੈਦਾ ਹੋ ਗਈ ਹੈ। ਇਹ ਵੀ ਨਿਸ਼ਚਾ ਹੋ ਗਿਆ ਹੈ ਕਿ ਪ੍ਰਭੂ ਆਪਣੇ ਸੇਵਕ ਨੂੰ ਆਪ ਹੱਥ ਦੇ ਕੇ ਬਚਾ ਲੈਂਦਾ ਹੈ ਤੇ ਫਿਰ ਕੋਈ ਵੀ ਮਨੁੱਖ ਉਸ ਦਾ ਖੀਨਾ (ਨੁਕਸਾਨ) ਨਹੀਂ ਕਰ ਸਕਦਾ। ਇਸ ਲਈ ਪ੍ਰਭੂ-ਪਰਮਾਤਮਾ ਉੱਪਰ ਨਿਸ਼ਚਾ ਤੇ ਬਾਣੀ ਦਾ ਸਿਮਰਨ ਮਨੁੱਖੀ ਵਿਕਾਸ ਦਾ ਵੱਡਾ ਆਧਾਰ ਹਨ। ਜਦੋਂ ਇਆਣਪਤਾ ਤੋਂ ਸਿਆਣਪਤਾ ਵੱਲ ਮਨੁੱਖ ਢਲ ਗਿਆ ਤਾਂ ਇਹ ਸ਼ਕਤੀ ਸੰਪੂਰਨ ਸ਼ਖ਼ਸੀਅਤ ਦਾ ਵੱਡਾ ਗੁਣ ਹੈ, ਜਿਸ ਸਬੰਧੀ ਗੁਰੂ ਸਾਹਿਬ ਨੇ ਮਾਨਵਤਾ ਨੂੰ ਸਮਝਾਇਆ ਹੈ। ■

# ਸ੍ਰੀ ਅਕਾਲ ਤਖਤ ਸਾਹਿਬ

-ਸ. ਬਿਕਰਮਜੀਤ ਸਿੰਘ*

ਅਕਾਲ ਤਖਤ ਦੀ ਸਿਰਜਣਾ ਕਰ ਕੇ,
ਨਵਾਂ ਇਤਿਹਾਸ ਬਣਾ ਦਿੱਤਾ।
ਸਿੱਖਾਂ ਦੇ ਵਿਚ ਜੋਸ਼ ਸੀ ਭਰ ਕੇ,
ਦਿੱਲੀ ਦਾ ਤਖਤ ਹਿਲਾ ਦਿੱਤਾ।

ਸੇਲੀ ਮਾਲਾ ਛੱਡ ਗੁਰਾਂ ਨੇ,
ਨਵੀਂ ਰੀਤ ਚਲਾਈ ਏ।
ਮੀਰੀ ਪੀਰੀ ਧਾਰਣ ਕਰ ਕੇ,
ਗੁਰ ਬਣਿਆ ਸੰਤ ਸਿਪਾਹੀ ਏ।

ਰਾਜਨੀਤੀ ਤੇ ਧਰਮ ਦੀ ਜੁਗਤੀ,
ਗੁਰ ਮੁੱਖੋਂ ਆਪ ਸਮਝਾਈ ਏ।
ਨਵੇਂ ਸਿਧਾਂਤ ਸਥਾਪਿਤ ਕੀਤੇ,
ਅਕਾਲ ਪੁਰਖ ਸਹਾਈ ਏ।

ਹੁਕਮਨਾਮਾ ਹੈ ਜਾਰੀ ਕਰ ਕੇ,
ਗੁਰ ਸਿਖਾਂ ਨੂੰ ਫੁਰਮਾਇਆ ਏ।
ਲੈ ਕੇ ਆਵੇ ਘੋੜੇ, ਸ਼ਸਤਰ.
ਜੋ ਦਰਸ਼ਨਾਂ ਖਾਤਰ ਆਇਆ ਏ।

ਭਗਤੀ ਸਾਹਵੇਂ ਸ਼ਕਤੀ ਕਰ ਕੇ,
ਗੁਰ ਕੀਤੀ ਕਿਰਪਾ ਭਾਰੀ ਏ।
ਪੰਚਮ ਪਿਤਾ ਦੀ ਸਿੱਖਿਆ ਜਿਸ ਨੂੰ,
ਵੱਡ ਜੋਧਾ ਪਰਉਪਕਾਰੀ ਏ।

ਥੜ੍ਹੇ ਅਕਾਲ ਬੁੰਗੇ ਦੇ ਵਿਚ,
ਗੁਰ ਬੈਠਾ ਬਣ ਕੇ ਭਾਰੀ ਏ।
ਸਿੱਖਾਂ ਦੀਆਂ ਪਵਾ ਕੇ ਛਿੰਝਾਂ,
ਚਲਾਈ ਰੀਤ ਨਿਆਰੀ ਏ।

ਭਾਈ ਅਬਦੁੱਲਾ ਨਾਲ ਹੈ ਨੱਥਾ,
ਜੋ ਢਾਡੀ ਵਾਰਾਂ ਗਾਂਵਦੇ ਨੇਂ,
ਸੰਗਤ ਬੈਠੀ ਸੁਣਦੀ ਸਾਰੀ,
ਬੀਰ ਰਸ ਸੁਣਾਂਵਦੇ ਨੇਂ।

ਕਈ ਜ਼ਾਲਮਾਂ ਕਈ ਦੋਖੀਆਂ,
ਢਾਹਿਆ ਵਾਰੋ ਵਾਰੀ ਏ।
ਅਕਾਲ ਤਖਤ ਦੀ ਗੁਰਮਰਯਾਦਾ,
ਰਹਿਣੀ ਸਦਾ ਇਹ ਜਾਰੀ ਏ। ■

*#੨੯੪੬/੭, ਬਜ਼ਾਰ ਲੁਹਾਰਾਂ, ਚੌਂਕ ਲਛਮਣਸਰ, ਸ੍ਰੀ ਅੰਮ੍ਰਿਤਸਰ। ਮੋ: ੯੭੨੭੮-੦੦੩੭੨




# ਦੇਸ਼ ਦਾ ਕਾਨੂੰਨ ਅਤੇ ਪ੍ਰਬੰਧਕੀ ਢਾਂਚਾ ਸਿੱਖਾਂ ਨੂੰ ਬੇਗਾਨਗੀ ਦਾ ਅਹਿਸਾਸ ਕਰਵਾ ਰਿਹਾ ਹੈ

ਸ੍ਰੀ ਅੰਮ੍ਰਿਤਸਰ: ੬ ਜੂਨ, ੧੯੮੪ 'ਚ ਸਮੇਂ ਦੀ ਕੇਂਦਰੀ ਸਰਕਾਰ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅਤੇ ਸਿੱਖਾਂ ਦੇ ਹੋਰ ਇਤਿਹਾਸਿਕ ਅਸਥਾਨਾਂ 'ਤੇ ਆਪਣੇ ਹੀ ਦੇਸ਼ ਦੀ ਫ਼ੌਜ ਕੋਲੋਂ ਹਮਲਾ ਕਰਵਾ ਕੇ ਭਗਤੀ ਤੇ ਸ਼ਕਤੀ ਦੇ ਪ੍ਰਤੀਕ ਸ੍ਰੀ ਅਕਾਲ ਤਖਤ ਸਾਹਿਬ ਨੂੰ ਢਹਿ-ਢੇਰੀ ਕਰ ਦਿੱਤਾ ਅਤੇ ਹਜ਼ਾਰਾਂ ਬੇਦੋਸ਼ੇ ਸਿੰਘ-ਸਿੰਘਣੀਆਂ ਤੇ ਬੱਚਿਆਂ ਨੂੰ ਸ਼ਹੀਦ ਕਰ ਦਿੱਤਾ ਗਿਆ। ਭਾਰਤੀ ਫੌਜ ਵੱਲੋਂ ਕੀਤੀ ਇਸ ਜ਼ਾਲਮਾਨਾ ਕਾਰਵਾਈ ਦਾ ਡਟ ਕੇ ਵਿਰੋਧ ਕਰਦੇ ਹੋਏ ਸੈਂਕੜੇ ਜੁਝਾਰੂ ਸਿੰਘ ਸ਼ਹੀਦ ਹੋ ਗਏ। ਸ਼ਹੀਦ ਹੋਏ ਉਨ੍ਹਾਂ ਸਿੰਘਾਂ ਦੀ ੨੯ਵੀਂ ਯਾਦ ਨੂੰ ਸਮਰਪਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਸ੍ਰੀ ਅਖੰਡਪਾਠ ਸਾਹਿਬ ਦੇ ਭੋਗ ਪਾਏ ਗਏ। ਇਸ ਮੌਕੇ ਸਿੰਘ ਸਾਹਿਬਾਨ ਅਤੇ ਉਘੀਆਂ ਪੰਥਕ ਸ਼ਖ਼ਸੀਅਤਾਂ ਤੋਂ ਇਲਾਵਾ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੀ ਮੌਜੂਦ ਸਨ। ਸੰਗਤਾਂ ਦੇ ਵਿਸ਼ਾਲ ਇਕੱਠ ਨੂੰ ਸੰਦੇਸ਼ ਦਿੰਦਿਆਂ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਨੇ ਕਿਹਾ ਕਿ ਅੱਜ ਜਿੱਥੇ ਵਿਸ਼ਵ ਭਰ ਵਿਚ ਵੱਸਦੀ ਸਿੱਖ ਸੰਗਤ ੬ ਜੂਨ, ੧੯੮੪ ਨੂੰ ਵਾਪਰੇ ਭਿਆਨਕ ਘੱਲੂਘਾਰੇ ਦੀ ਯਾਦ ਮਨਾ ਰਹੀ ਹੈ ਉੱਥੇ ਸਮੁੱਚੀਆਂ ਸਿੱਖ ਜਥੇਬੰਦੀਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅਗਵਾਈ ਵਿਚ ਸ੍ਰੀ ਅਕਾਲ ਤਖਤ ਸਾਹਿਬ ਦੀ ਸਰਦਲ 'ਤੇ ਜੁੜ ਕੇ ਉਨ੍ਹਾਂ ਮਹਾਨ ਸ਼ਹੀਦਾਂ ਨੂੰ ਸ਼ਰਧਾ ਅਤੇ ਸਤਿਕਾਰ ਭੇਟ ਕਰ ਰਹੀਆਂ ਹਨ। ੨੯ ਸਾਲ ਬੀਤ ਜਾਣ ਤੋਂ ਪਿੱਛੋਂ ਵੀ ਇਹ ਸਾਕਾ ਸਾਨੂੰ ਅੱਜ ਵੀ ਕਲ੍ਹ ਦੀ ਤਰ੍ਹਾਂ ਤਰੋ-ਤਾਜ਼ਾ ਲੱਗਦਾ ਹੈ ਅਤੇ ਇਹ ਜ਼ਖ਼ਮ ਸਿੱਖ ਮਾਨਸਿਕਤਾ ਵਿਚ ਕਦੇ ਨਾ ਭੁੱਲਣ ਦੀ ਤਰ੍ਹਾਂ ਵਾਲੇ ਹਨ। ਇਹ ਪੀੜ ਸਾਡੇ ਲਈ ਇਸ ਕਰਕੇ ਵਧੇਰੇ ਦੁਖਦਾਇਕ ਅਤੇ ਨਾ ਸਹੇ ਜਾਣ ਵਾਲੀ ਹੈ ਕਿਉਂਕਿ ਜਿਸ ਹਿੰਦੁਸਤਾਨ ਦੇ ਹਾਕਮਾਂ ਨੇ ਸਾਡੇ ਮਹਾਨ ਧਾਰਮਿਕ ਕੇਂਦਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖਤ ਸਾਹਿਬ 'ਤੇ ਆਪਣੀਆਂ ਫੌਜਾਂ, ਤੋਪਾਂ, ਟੈਂਕਾਂ ਚਾੜ੍ਹ ਕੇ ਸਾਡੀ ਹੋਂਦ ਹਸਤੀ ਨੂੰ ਨੇਸਤੋ-ਨਾਬੂਦ ਕਰਨ ਦਾ ਯਤਨ ਕੀਤਾ ਹੈ, ਉਸ ਦੇ ਲਈ ਸਾਡੇ ਵੱਡੇ-ਵਡੇਰਿਆਂ ਅਤੇ ਸੂਰਬੀਰਾਂ, ਯੋਧਿਆਂ ਨੇ ਮਹਾਨ ਕੁਰਬਾਨੀਆਂ ਕਰ ਕੇ ਇਸ ਮੁਲਕ ਨੂੰ ਅਜ਼ਾਦ ਕਰਵਾਇਆ ਸੀ। ਆਪਣੇ ਹੱਕਾਂ ਅਤੇ ਅਧਿਕਾਰ ਲਈ ਅਰੰਭੇ 'ਧਰਮ ਯੁੱਧ ਮੋਰਚੇ' ਨੂੰ ਖਤਮ ਕਰਨ ਲਈ ਦੇਸ਼ ਦੀ ਪ੍ਰਧਾਨ ਮੰਤਰੀ ਨੇ ਆਪਣੀ ਰਾਜਸੀ ਹਉਮੈ ਵਿਚ ਗਲਤਾਨ ਹੋ ਕੇ ਇਸ ਦੇਸ਼ ਲਈ ਕੁਰਬਾਨੀਆਂ ਕਰਨ ਵਾਲੇ ਤੇ ਇਸ ਦੇਸ਼ ਦੀਆਂ ਸਰਹੱਦਾਂ ਦੀ ਰਾਖੀ ਕਰਨ ਵਾਲੇ ਦੇਸ਼-ਭਗਤਾਂ ਦੀ ਇਸ ਕੌਮ 'ਤੇ ਜੋ ਜ਼ੁਲਮ ਢਾਹਿਆ, ਉਹ ਸਾਨੂੰ ਰਹਿੰਦੀ ਦੁਨੀਆ ਤਕ ਨਹੀਂ ਭੁੱਲ ਸਕੇਗਾ। ਪਹਿਲਾਂ ਜੂਨ, ੧੯੮੪ ਅਤੇ ਫਿਰ ਨਵੰਬਰ, ੧੯੮੪ ਵਿਚ ਸਿੱਖਾਂ ਨਾਲ ਜੋ ਵਾਪਰਿਆ ਇਤਿਹਾਸ ਦੇ ਉਹ ਕਾਲੇ ਦਿਨ ਹਮੇਸ਼ਾਂ ਹੀ ਸਿੱਖਾਂ ਦੀ ਮਾਨਸਿਕਤਾ ਨੂੰ ਝੰਜੋੜਦੇ ਰਹਿਣਗੇ। ਸਮੁੱਚੇ ਖਾਲਸਾ ਪੰਥ ਨੂੰ ਸੰਬੋਧਨ ਕਰਦਿਆਂ ਹੋਇਆਂ ਉਨ੍ਹਾਂ ਅੱਗੇ ਕਿਹਾ ਕਿ ਅੱਜ ਵੀ ਇਸ ਦੇਸ਼ ਦਾ ਕਾਨੂੰਨ ਅਤੇ ਦੇਸ਼ ਦਾ ਪ੍ਰਬੰਧਕੀ ਢਾਂਚਾ ਸਿੱਖਾਂ ਨੂੰ ਬੇਗਾਨਗੀ ਦਾ ਅਹਿਸਾਸ ਕਰਵਾ ਰਿਹਾ ਹੈ। ਸਾਡੇ ਸਿੱਖ ਨੌਜਵਾਨ ਵੱਡੀ ਗਿਣਤੀ ਵਿਚ

ਦੇਸ਼ ਦੀਆਂ ਜੇਲ੍ਹਾਂ ਵਿਚ ਬੰਦ ਕੀਤੇ ਹੋਏ ਹਨ। ਇਕ ਪਾਸੇ ਪ੍ਰੋ. ਦਵਿੰਦਰਪਾਲ ਸਿੰਘ ਭੁੱਲਰ ਨੂੰ ਬਿਨਾਂ ਗਵਾਹੀਆਂ ਤੋਂ ਫਾਂਸੀ ਲਾਉਣ ਦੀਆਂ ਤਿਆਰੀਆਂ ਹੋ ਰਹੀਆਂ ਹਨ ਜਦਕਿ ਦੂਜੇ ਪਾਸੇ ਹਜ਼ਾਰਾਂ ਸਿੱਖਾਂ ਦੇ ਕਾਤਲ ਸੱਜਣ ਕੁਮਾਰ ਅਤੇ ਜਗਦੀਸ਼ ਟਾਇਟਲਰ ਵਰਗਿਆਂ ਖ਼ਿਲਾਫ਼ ਸੈਂਕੜੇ ਗਵਾਹੀਆਂ ਹੋਣ ਦੇ ਬਾਵਜੂਦ ਅਦਾਲਤਾਂ 'ਚੋਂ ਬਰੀ ਕੀਤੇ ਜਾ ਰਹੇ ਹਨ। ਜਿਨ੍ਹਾਂ ਸਿੱਖ ਨੌਜਵਾਨਾਂ ਨੂੰ ਸਜ਼ਾਵਾਂ ਦਿੱਤੀਆਂ ਗਈਆਂ/ਲੰਬੀਆਂ ਕੈਦਾਂ ਕੱਟ ਲੈਣ ਦੇ ਬਾਵਜੂਦ ਵੀ ਉਨ੍ਹਾਂ ਨੂੰ ਰਿਹਾਅ ਨਹੀਂ ਕੀਤਾ ਜਾ ਰਿਹਾ। ਅੱਜ ਸਾਡੇ ਸਾਹਮਣੇ ਇਕ ਬੜਾ ਵੱਡਾ ਸਵਾਲ ਖੜਾ ਹੋ ਰਿਹਾ ਹੈ ਕਿ ਅਸੀਂ ਇਸ ਮੁਲਕ ਵਿਚ ਆਪਣੀ ਹੋਂਦ-ਹਸਤੀ ਅਤੇ ਸਵੈਮਾਣ ਨੂੰ ਕਿਵੇਂ ਕਾਇਮ ਰੱਖਣਾ ਹੈ। ਇਸ ਮੌਕੇ ਸੰਦੇਸ਼ ਦਿੰਦਿਆਂ ਉਨਾਂ ਸਮੁੱਚੇ ਖਾਲਸਾ ਪੰਥ ਨੂੰ ਇੱਕਜੁਟ ਹੋਣ ਦੀ ਅਪੀਲ ਕੀਤੀ।

## ਜਥੇ.ਅਵਤਾਰ ਸਿੰਘ ਨੇ ਹਾਕੀ ਅਕੈਡਮੀਆਂ ਦਾ ਉਦਘਾਟਨ ਕੀਤਾ

ਸ੍ਰੀ ਅੰਮ੍ਰਿਤਸਰ ੩੦ ਮਈ- ਸ੍ਰੀ ਗੁਰੂ ਰਾਮਦਾਸ ਖਾਲਸਾ ਸੀਨੀਅਰ ਸੈਕੰਡਰੀ ਸਕੂਲ ਰਾਮਸਰ ਰੋਡ, ਸ੍ਰੀ ਅੰਮ੍ਰਿਤਸਰ ਵਿਖੇ ਹੋਏ ਇਕ ਪ੍ਰਭਾਵਸ਼ਾਲੀ ਸਮਾਗਮ ਦੌਰਾਨ ਸ੍ਰੀ ਅੰਮ੍ਰਿਤਸਰ, ਫਰੀਦਕੋਟ ਤੇ ਪਟਿਆਲਾ ਵਿਖੇ ਸਥਾਪਿਤ ਹਾਕੀ ਅਕੈਡਮੀਆਂ ਦਾ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਰਸਮੀਂ ਉਦਘਾਟਨ ਕੀਤਾ । ਇਸ ਮੌਕੇ ਸੰਬੋਧਨ ਕਰਦਿਆਂ ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸੰਸਾਰ ਭਰ 'ਚ ਸਿੱਖੀ ਨੂੰ ਪ੍ਰਫੁਲਿਤ ਕਰਨ ਲਈ ਯਤਨਸ਼ੀਲ ਹੈ ਤੇ ਬੱਚਿਆਂ ਨੂੰ ਨਸ਼ਾਖੋਰੀ ਤੇ ਪਤਿਤਪੁਣੇ ਤੋਂ ਬਚਾਉਣ ਅਤੇ ਨਰੋਈ ਸਿਹਤ ਨੂੰ ਧਿਆਨ 'ਚ ਰੱਖਦਿਆਂ ਸ਼੍ਰੋਮਣੀ ਕਮੇਟੀ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਦੇ ਨਾਲ-ਨਾਲ ਖੇਡਾਂ ਦਾ ਵੀ ਸਹਾਰਾ ਲੈ ਰਹੀ ਹੈ।

ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਨੇ ਪਹਿਲਾਂ ਕਬੱਡੀ ਦੀ ਟੀਮ ਤਿਆਰ ਕੀਤੀ ਤੇ ਹੁਣ ਦੇਸ਼ ਦੀ ਕੌਮਾਂਤਰੀ ਖੇਡ ਹਾਕੀ ਦੇ ਗਿਰਾਵਟ ਵੱਲ ਜਾ ਰਹੇ ਮਿਆਰ ਨੂੰ ਉੱਚਾ ਚੁੱਕਣ ਦੇ ਉਦੇਸ਼ ਨਾਲ ਸ਼੍ਰੋਮਣੀ ਕਮੇਟੀ ਨੇ ੩ ਹਾਕੀ ਅਕੈਡਮੀਆਂ ਸਥਾਪਿਤ ਕੀਤੀਆਂ ਹਨ, ਜਿਨ੍ਹਾਂ ਲਈ ੧੨ ਸੌ ਦੇ ਕਰੀਬ ਬੱਚਿਆਂ ਨੇ ਟਰਾਇਲ ਦਿੱਤੇ ਤੇ ਉਨ੍ਹਾਂ ਵਿੱਚੋਂ ਕੇਵਲ ੯੩ ਬੱਚੇ ਹੀ ਇਨ੍ਹਾਂ ਅਕੈਡਮੀਆਂ ਲਈ ਚੁਣੇ ਗਏ ਹਨ, ਉਨ੍ਹਾਂ ਦੱਸਿਆ ਕਿ ਸ਼੍ਰੋਮਣੀ ਕਮੇਟੀ ਇਨ੍ਹਾਂ ਖਿਡਾਰੀਆਂ ਨੂੰ ਚੰਗੀ ਖੇਡ ਦੀ ਸਿਖਲਾਈ ਦੇ ਨਾਲ-ਨਾਲ ਮਿਆਰੀ ਵਿੱਦਿਆ ਦਿੰਦਿਆਂ ਹੋਇਆਂ ਖਿਡਾਰੀਆਂ ਦੀ ਰਿਹਾਇਸ਼, ਖਾਣਾ, ਹਾਕੀ ਕਿੱਟਾਂ ਤੇ ਪੜ੍ਹਾਈ ਦਾ ਸਾਰਾ ਖਰਚਾ ਕਰੇਗੀ। ਉਨ੍ਹਾਂ ਸਕੂਲਾਂ, ਕਾਲਜਾਂ ਦੇ ਪ੍ਰਿੰਸੀਪਲਾਂ ਨੂੰ ਸਖਤ ਹਦਾਇਤ ਕੀਤੀ ਗਈ ਕਿ ਸਾਬਤ ਸੂਰਤ ਸਿੱਖ ਖਿਡਾਰੀਆਂ ਦੀਆਂ ਹਾਕੀ ਟੀਮਾਂ ਤਿਆਰ ਕੀਤੀਆਂ ਜਾਣ।

ਇਸ ਤੋਂ ਪਹਿਲਾਂ ਸ.ਬਲਵਿੰਦਰ ਸਿੰਘ ਡਾਇਰੈਕਟਰ ਸਪੋਰਟਸ ਤੇ ਸ.ਤਰਲੋਚਨ ਸਿੰਘ ਸਕੱਤਰ ਸ਼੍ਰੋਮਣੀ ਕਮੇਟੀ ਨੇ ਹਾਕੀ ਦੀ ਖੇਡ ਬਾਰੇ ਵਿਸਥਾਰ ਪੂਰਵਕ ਜਾਣਕਾਰੀ ਦਿੱਤੀ ਤੇ ਮਾਨਯੋਗ ਪ੍ਰਧਾਨ ਸਾਹਿਬ ਵੱਲੋਂ ਖੇਡਾਂ ਪ੍ਰਤੀ ਕੀਤੀਆਂ ਜਾ ਰਹੀਆਂ ਅਣਥੱਕ ਕੋਸ਼ਿਸ਼ਾਂ ਬਾਰੇ ਜਾਣੂ ਕਰਵਾਇਆ।

## ਜਥੇ. ਅਵਤਾਰ ਸਿੰਘ ਵੱਲੋਂ ਸ਼੍ਰੋਮਣੀ ਕਮੇਟੀ ਦੀ ਕਬੱਡੀ ਟੀਮ ਦੇ ਖਿਡਾਰੀ ਬਿਕਰਮਜੀਤ ਸਿੰਘ ਦੇ ਅਕਾਲ ਚਲਾਣੇ 'ਤੇ ਡੂੰਘੇ ਅਫ਼ਸੋਸ ਦਾ ਇਜ਼ਹਾਰ

ਸ੍ਰੀ ਅੰਮ੍ਰਿਤਸਰ ੨੯ ਮਈ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਕਬੱਡੀ ਟੀਮ ਦੇ ਜਾਫੀ ਅਤੇ ਸ.ਮਨਜੀਤ ਸਿੰਘ ਤੇ ਬੀਬੀ ਜੋਗਿੰਦਰ ਕੌਰ ਦੇ ਹੋਣਹਾਰ ਸਪੁੱਤਰ

ਸ.ਬਿਕਰਮਜੀਤ ਸਿੰਘ 'ਜੰਗੀ' ਪਿੰਡ 'ਬੇਰੀ' ਨਜ਼ਦੀਕ ਹਰਚੋਵਾਲ (ਗੁਰਦਾਸਪੁਰ) ਨੂੰ ਅਚਾਨਕ ਦਿਲ ਦਾ ਦੌਰਾ ਪੈਣ ਕਰਕੇ ਅਕਾਲ ਚਲਾਣਾ ਕਰ ਜਾਣ 'ਤੇ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਡੂੰਘੇ ਅਫ਼ਸੋਸ ਦਾ ਇਜ਼ਹਾਰ ਕਰਦਿਆਂ ਪਰਵਾਰ ਨਾਲ ਹਮਦਰਦੀ ਦਾ ਪ੍ਰਗਟਾਵਾ ਕੀਤਾ। ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਕੇਸਾਧਾਰੀ ਕਬੱਡੀ ਟੀਮ ਆਪਣੀ ਵਧੀਆ ਕਾਰਗੁਜ਼ਾਰੀ ਸਦਕਾ ਬੀਤੀ ੮ ਮਈ ਨੂੰ ਜੀ.ਐਨ.ਜੀ. ਕਬੱਡੀ ਕਲੱਬ ਸਮੇਥਵਿਕ ਬਰਮਿੰਘਮ ਇੰਗਲੈਂਡ ਦੇ ਸੱਦੇ 'ਤੇ ੩ ਮਹੀਨੇ ਲਈ ਖੇਡਣ ਗਈ ਸੀ, ਜਿਸ ਵਿਚ ਜਾਫੀ ਸ.ਬਿਕਰਮਜੀਤ ਸਿੰਘ 'ਜੰਗੀ' ਵੀ ਸ਼ਾਮਲ ਸੀ, ਜੋ ਬੀਤੇ ਦਿਨ ਬਰਮਿੰਘਮ ਦੇ ਕਲੱਬ ਵਿਚ ਕਸਰਤ ਕਰਦਿਆਂ ਅਚਾਨਕ ਦਿਲ ਦਾ ਦੌਰਾ ਪੈਣ ਕਾਰਨ ਅਕਾਲ ਚਲਾਣਾ ਕਰ ਗਿਆ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਦੀ ਕਬੱਡੀ ਟੀਮ ਦੇ ਵਧੀਆ ਖਿਡਾਰੀ (ਜਾਫੀ) ਦੇ ਭਰ ਜਵਾਨੀ 'ਚ ਅਚਾਨਕ ਅਕਾਲ ਚਲਾਣੇ ਨਾਲ ਸ਼੍ਰੋਮਣੀ ਕਮੇਟੀ ਦੀ ਟੀਮ, ਪਰਵਾਰਕ ਮੈਂਬਰ ਤੇ ਸੁਨੇਹੀਆਂ ਨੂੰ ਕਦੇ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ। ਸ਼੍ਰੋਮਣੀ ਕਮੇਟੀ, ਧਰਮ ਪ੍ਰਚਾਰ ਕਮੇਟੀ ਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਅਧਿਕਾਰੀਆਂ ਤੇ ਸਮੁੱਚੇ ਸਟਾਫ਼ ਨੇ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਇਕੱਤਰ ਹੋ ਕੇ ਵਿਛੜੀ ਰੂਹ ਦੇ ਨਮਿਤ ਪੰਜ ਵਾਰ ਮੂਲ-ਮੰਤਰ ਦੇ ਪਾਠ ਕੀਤੇ।

## ਆਸਟ੍ਰੇਲੀਆ ਦੀ ਪ੍ਰਧਾਨ ਮੰਤਰੀ ਵੱਲੋਂ ਸਿੱਖਾਂ ਨੂੰ ਦਸਤਾਰ ਸਜਾਉਣ ਬਾਰੇ ਖੁੱਲ੍ਹ ਦੇਣਾ ਸ਼ਲਾਘਾਯੋਗ -ਜਥੇ.ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ: ੨੪ ਮਈ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਆਸਟ੍ਰੇਲੀਆ ਦੀ ਪ੍ਰਧਾਨ ਮੰਤਰੀ ਮੈਡਮ ਜੂਲੀਆ ਗਿਲਾਰਡ ਵੱਲੋਂ ਸ਼ਿਡਨੀ ਦੇ ਉਪ ਨਗਰ ਇਲਾਕੇ ਗਲੇਨਵੁੱਡ ਸਥਿਤ ਗੁਰਦੁਆਰਾ ਸਾਹਿਬ ਵਿਖੇ ਮੱਥਾ ਟੇਕਣ ਸਮੇਂ ਸਿੱਖ ਭਾਵਨਾਵਾਂ ਨੂੰ ਸਮਝਦੇ ਹੋਏ ਉੱਥੇ ਵੱਸਦੇ ਸਿੱਖਾਂ ਨੂੰ ਸਰਕਾਰੀ ਕੰਮ-ਕਾਜ ਜਾਂ ਡਰਾਈਵਿੰਗ ਆਦਿ ਕਰਦੇ ਸਮੇਂ ਦਸਤਾਰ ਸਜਾਉਣ ਬਾਰੇ ਦਿੱਤਾ ਬਿਆਨ ਸ਼ਲਾਘਾਯੋਗ ਹੈ। ਉਨ੍ਹਾਂ ਕਿਹਾ ਕਿ ਦਸਤਾਰ ਜਿੱਥੇ ਸਿੱਖਾਂ ਦੇ ਡਰੈਸ-ਕੋਡ ਦਾ ਅਨਿੱਖੜਵਾਂ ਅੰਗ ਹੈ, ਉੱਥੇ ਇਹ ਸਿਰ ਦੀ ਸੁਰੱਖਿਆ ਵੀ ਕਰਦੀ ਹੈ। ਦਸਤਾਰ ਸਜਾਉਣ ਨਾਲ ਕਿਸੇ ਵੀ ਫਿਰਕੇ ਦੀਆਂ ਭਾਵਨਾਵਾਂ 'ਤੇ ਕੋਈ ਮਾੜਾ ਅਸਰ ਨਹੀਂ ਪੈਂਦਾ। ਇਸ ਲਈ ਪ੍ਰਧਾਨ ਮੰਤਰੀ ਇਸ ਕਾਰਜ ਨੂੰ ਜਲਦੀ ਅਮਲੀ ਜਾਮਾ ਪਹਿਨਾਉਣ। ਉਨ੍ਹਾਂ ਕਿਹਾ ਕਿ ਦੁਨੀਆ 'ਚ ਵੱਸਦੇ ਸਿੱਖ ਜਿੱਥੇ ਆਪਸੀ ਏਕਤਾ, ਇਤਫਾਕ ਦੇ ਹਾਮੀ ਹਨ ਉੱਥੇ ਸਖਤ ਮਿਹਨਤ ਕਰ ਕੇ ਉਸ ਦੇਸ਼ ਦੀ ਤਰੱਕੀ 'ਚ ਵੀ ਅਹਿਮ ਯੋਗਦਾਨ ਪਾਉਂਦੇ ਹਨ। ਉਨ੍ਹਾਂ ਹੋਰਨਾਂ ਦੇਸ਼ਾਂ ਨੂੰ ਵੀ ਅਪੀਲ ਕੀਤੀ ਹੈ ਕਿ ਸਿੱਖ ਆਪਣੇ ਨਾਲੋਂ ਦਸਤਾਰ ਨੂੰ ਵੱਖ ਨਹੀਂ ਕਰ ਸਕਦਾ, ਇਸ ਲਈ ਹਰੇਕ ਦੇਸ਼ ਦਸਤਾਰ ਸਜਾਉਣ ਬਾਰੇ ਖੁੱਲ੍ਹ ਦੇਵੇ।

## ਪਾਕਿਸਤਾਨ ਸਰਕਾਰ 'ਚ ਦੋ ਸਿੱਖਾਂ ਦੀ ਨੁਮਾਇੰਦਗੀ ਸ਼ਲਾਘਾਯੋਗ- ਜਥੇ.ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ: ੧੬ ਮਈ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ

ਜਥੇਦਾਰ ਅਵਤਾਰ ਸਿੰਘ ਨੇ ਸ.ਰਮੇਸ਼ ਸਿੰਘ ਤੇ ਸ.ਸਵਰਨ ਸਿੰਘ ਨੂੰ ਪਾਕਿਸਤਾਨ ਅਸੈਂਬਲੀ 'ਚ ਨੁਮਾਇੰਦਗੀ ਦਿੱਤੇ ਜਾਣ 'ਤੇ ਵਧਾਈ ਦਿੰਦਿਆਂ ਸ਼ਲਾਘਾਯੋਗ ਦੱਸਿਆ ਹੈ। ਉਨ੍ਹਾਂ ਕਿਹਾ ਕਿ ਪਾਕਿਸਤਾਨ ਸਰਕਾਰ 'ਚ ਘੱਟ ਗਿਣਤੀ ਸਿੱਖ ਭਾਈਚਾਰੇ ਨੂੰ ਨੁਮਾਇੰਦਗੀ ਦੇਣ ਨਾਲ ਉੱਥੇ ਵੱਸਦੇ ਸਿੱਖਾਂ ਨੂੰ ਆਪਣੇ ਗਲ ਨਾਲ ਲਾਉਣ ਵਾਲੀ ਸੁਹਿਰਦ ਕਾਰਵਾਈ ਹੈ। ਉਨ੍ਹਾਂ ਕਿਹਾ ਕਿ ਪਾਕਿਸਤਾਨ ਵਿਚ ਤਕਰੀਬਨ ੧੭੨ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਹਨ ਤੇ ਇਨ੍ਹਾਂ ਦੇ ਨਾਮ ਜਾਇਦਾਦਾਂ ਵੀ ਹਨ। ਸਿੱਖ ਭਾਈਚਾਰੇ ਦੀ ਸਰਕਾਰ 'ਚ ਨੁਮਾਇੰਦਗੀ ਹੋਣ ਨਾਲ ਸਿੱਖ ਮਸਲੇ ਪਹਿਲ ਦੇ ਆਧਾਰ 'ਤੇ ਹੱਲ ਹੋਣ 'ਚ ਮਦਦ ਮਿਲੇਗੀ। ਉਨ੍ਹਾਂ ਕਿਹਾ ਕਿ ਦੁਨੀਆ ਦੇ ਕੋਨੇ-ਕੋਨੇ 'ਚ ਵੱਸਦੇ ਸਿੱਖ ਭਾਈਚਾਰੇ ਨੇ ਸਖਤ ਮਿਹਨਤ ਕਰ ਕੇ ਆਪਣਾ ਤੇ ਉਸ ਦੇਸ਼ ਦਾ ਨਾਮ ਉੱਚਾ ਕੀਤਾ ਹੈ। ਇਸੇ ਕਰਕੇ ਹੀ ਕੈਨੇਡਾ, ਅਮਰੀਕਾ, ਇੰਗਲੈਂਡ ਤੇ ਹੁਣ ਪਾਕਿਸਤਾਨ 'ਚ ਵੀ ਸਿੱਖਾਂ ਨੇ ਸਰਕਾਰ 'ਚ ਸ਼ਮੂਲੀਅਤ ਕਰਕੇ ਕੌਮ ਦਾ ਨਾਮ ਉੱਚਾ ਕੀਤਾ ਹੈ।

## ਸ੍ਰੀ ਹਜ਼ੂਰ ਸਾਹਿਬ (ਨੰਦੇੜ) ਤੋਂ ਸ੍ਰੀ ਅੰਮ੍ਰਿਤਸਰ ਵਿਚਾਲੇ ਰੇਲ ਗੱਡੀ ਚਲਾਉਣਾ ਚੰਗਾ ਕਦਮ- ਜਥੇ.ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ: ੧੯ ਮਈ- ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਤਖਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਅਬਚਲ ਨਗਰ ਨੰਦੇੜ ਤੋਂ ਸ੍ਰੀ ਅੰਮ੍ਰਿਤਸਰ ਵਿਚਾਲੇ ਹਫ਼ਤਾਵਰੀ ਸੁਪਰ ਫਾਸਟ ਐਕਸਪ੍ਰੈਸ ਰੇਲ ਗੱਡੀ ਚਲਾਉਣ ਨੂੰ ਚੰਗਾ ਕਦਮ ਦੱਸਦਿਆਂ ਕਿਹਾ ਕਿ ਸ੍ਰੀ ਅੰਮ੍ਰਿਤਸਰ 'ਚ ਰੂਹਾਨੀਅਤ ਦੇ ਕੇਂਦਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਨ ਰੋਜ਼ਾਨਾ ਹਜ਼ਾਰਾਂ ਸ਼ਰਧਾਲੂ ਆਉਂਦੇ ਹਨ। ਇਸੇ ਤਰ੍ਹਾਂ ਸ੍ਰੀ ਅੰਮ੍ਰਿਤਸਰ ਤੋਂ ਤਖਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਅਬਚਲ ਨਗਰ ਨੰਦੇੜ ਦੇ ਦਰਸ਼ਨ ਕਰਨ ਲਈ ਵੀ ਰੋਜ਼ਾਨਾ ਹਜ਼ਾਰਾਂ ਸ਼ਰਧਾਲੂ ਜਾਂਦੇ ਹਨ। ਜ਼ਿਆਦਾਤਰ ਸ਼ਰਧਾਲੂ ਰੇਲ ਗੱਡੀ ਰਾਹੀਂ ਹੀ ਆਉਂਦੇ-ਜਾਂਦੇ ਹਨ, ਇਸ ਦੇ ਨਾਲ ਹੀ ਉਨ੍ਹਾਂ ਨੇ ਇਹ ਵੀ ਕਿਹਾ ਕਿ ਹਫਤੇ 'ਚ ਇੱਕ ਦਿਨ ਰੇਲ ਗੱਡੀ ਚੱਲਣ ਨਾਲ ਸ਼ਰਧਾਲੂਆਂ ਨੂੰ ਕਾਫੀ ਮੁਸ਼ਕਲ ਆਵੇਗੀ। ਇਸ ਲਈ ਰੇਲ ਮੰਤਰਾਲੇ ਨੂੰ ਚਾਹੀਦਾ ਹੈ ਕਿ ਸ੍ਰੀ ਹਜ਼ੂਰ ਸਾਹਿਬ ਲਈ ਚੱਲਣ ਵਾਲੀ ਰੇਲ ਗੱਡੀ ਨੂੰ ਹਫਤੇ ਵਿਚ ਇੱਕ ਤੋਂ ਵੱਧ ਵਾਰੀ ਚਲਾਇਆ ਜਾਵੇ। ਰੇਲ ਮੰਤਰਾਲੇ ਵੱਲੋਂ ਇਸ ਤਰ੍ਹਾਂ ਕਰਨ ਨਾਲ ਜਿੱਥੇ ਸ਼ਰਧਾਲੂਆਂ ਨੂੰ ਸੁੱਖ ਸਹੂਲਤ ਹੋਵੇਗੀ ਉੱਥੇ ਰੇਲਵੇ ਦੀ ਆਮਦਨ 'ਚ ਵੀ ਚੋਖਾ ਵਾਧਾ ਹੋਵੇਗਾ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਪਹਿਲਾਂ ਹੀ ਪੰਜ ਤਖਤ ਸਾਹਿਬਾਨ ਨੂੰ ਰੇਲ ਮਾਰਗ ਰਾਹੀਂ ਜੋੜਨ ਤੇ ਰੇਲਾਂ ਦੇ ਵਾਧੇ ਬਾਰੇ ਰੇਲ ਮੰਤਰੀ ਪਾਸ ਪਹੁੰਚ ਕੀਤੀ ਸੀ। ■

---

**...ਬਾਬਾ ਸੁੱਚਾ ਸਿੰਘ ਜੀ ਚੋਹਲਾ ਸਾਹਿਬ** (ਸਫ਼ਾ ੮੧ ਦਾ ਬਾਕੀ ਹਿੱਸਾ)

ਪੰਜਾਬ ਦੀਆਂ ਜੇਲ੍ਹਾਂ ਦੇ ਮਾਹੌਲ ਵਿੱਚੋਂ ਨਿਕਲ ਕੇ ਇਹ ਵਾਤਾਵਰਨ ਜਲਾਵਤਨੀਆਂ ਨੂੰ ਬਹੁਤ ਅਰਾਮਦੇਹ ਅਤੇ ਚੰਗਾ ਲੱਗਾ। ਇਨ੍ਹਾਂ ਸਾਰੇ ਪੰਜਾਬੀ ਸਿਆਸੀ ਕੈਦੀਆਂ ਦੀਆਂ ਕੋਠੜੀਆਂ ਪਾਸ-ਪਾਸ ਹੀ ਸਨ ਅਤੇ ਇਨ੍ਹਾਂ ਨੂੰ ਜੇਲ੍ਹ ਵਿਚ ਉੱਚੀ-ਉੱਚੀ ਬਾਣੀ ਪੜ੍ਹ ਕੇ ਸਾਜ਼ ਵਜਾਉਣ ਦੀ ਇਜਾਜ਼ਤ ਵੀ ਮਿਲ ਗਈ ਸੀ। ਚਲਦਾ... ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਵਹੀਰ ਸਰਗਰਮੀਆਂ

## ਤਖਤ ਸ੍ਰੀ ਕੇਸਗੜ੍ਹ ਸਾਹਿਬ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਮੈਨੇਜਰ ਤਖਤ ਸ੍ਰੀ ਕੇਸਗੜ੍ਹ ਸਾਹਿਬ ਸ੍ਰੀ ਅਨੰਦਪੁਰ ਸਾਹਿਬ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਤਖਤ ਸ੍ਰੀ ਕੇਸਗੜ੍ਹ ਸਾਹਿਬ ਅਤੇ ਵੱਖ-ਵੱਖ ਸਥਾਨਾਂ, ਗੁਰਦੁਆਰਾ ਨਿਰਮਲ ਆਸ਼ਰਮ ਜੰਡਾਲੀ ਖੁਰਦ (ਸੰਗਰੂਰ),ਗੁ: ਜਗਤ ਸੁਧਾਰ ਬੈਨਾਚੱਟੀ ਦੁਰਗਾਪੁਰ (ਬੰਗਾਲ). ਗੁ: ਸਾਹਿਬ ਸ਼ਹੀਦਾਂ ਬਾਬਾ ਸੁੱਖਾ ਸਿੰਘ ਨੀਲਪੁਰ ਰਾਜਪੁਰਾ, ਡੇਰਾ ਬਾਬਾ ਸੰਤਾ ਸਿੰਘ ਬਾਬਾ ਜਗੀਰ ਸਿੰਘ ਪਿੰਡ ਮਿਆਣੀ (ਕਪੂਰਥਲਾ), ਗੁ: ਪਾਲਸਰ ਪਾਂਡਰੀ (ਹਰਿਆਣਾ), ਗੁ: ਬਹਿਰ ਸਾਹਿਬ ਪਾ:੯ ਵੀਂ (ਪਟਿਆਲਾ), ਗੁ: ਗਰਨਾ ਸਾਹਿਬ ਬੋਦਲ (ਹੁਸ਼ਿਆਰਪੁਰ), ਗੁ: ਸਾਹਿਬ ਸ਼ਹੀਦਾਂ ਲੱਧੇਵਾਲ (ਮਾਹਿਲਪੁਰ), ਗੁ: ਸਿੰਘ ਸਭਾ ਪਿੰਡ ਖੰਡਿਆਲਾ ਸੈਣੀਆਂ (ਹੁਸ਼ਿਆਰਪੁਰ), ਗੁ: ਸਿੰਘ ਸਭਾ ਪਾ: ੯ਵੀਂ ਮੋਤੀ ਮਹਿਲ, (ਪਟਿਆਲਾ), ਗੁ: ਮੌ ਸਾਹਿਬ ਪਾ: ਪੰਜਵੀਂ ਫ਼ਿਲੌਰ (ਜਲੰਧਰ) ਗੁ: ਸਿੰਘ ਸਭਾ ਰੇਲ ਕੋਚ ਫੈਕਟਰੀ (ਕਪੂਰਥਲਾ), ਬਾਬਾ ਲੱਖੀ ਸ਼ਾਹ ਲੁਬਾਣਾ ਵੈਲਫੇਅਰ ਟ੍ਰਸਟ, ਮੁਕੇਰੀਆਂ (ਹੁਸ਼ਿਆਰਪੁਰ), ਗੁ: ਸਾਹਿਬ ਸ਼ਹੀਦਾਂ ਚੰਦੋਖੁਰਦ ਫਤਿਆਬਾਦ (ਹਰਿਆਣਾ), ਗੁ: ਗੁਰੂ ਨਾਨਕ ਮਿਸ਼ਨ (ਜਲੰਧਰ), ਗੁ: ਜਾਹਰਾ ਜਹੂਰ ਪਾ:੬ਵੀਂ ਪੁਰਹੀਰਾਂ (ਹੁਸ਼ਿਆਰਪੁਰ) ਵਿਖੇ ਹੋਏ ਮਹੀਨਾ ਅਪ੍ਰੈਲ ੨੦੧੩ ਵਿਚ ਅੰਮ੍ਰਿਤ-ਸੰਚਾਰ ਸਮਾਗਮਾਂ ਦੌਰਾਨ ੫੯੭੬ ਪ੍ਰਾਣੀਆਂ ਨੇ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕੀਤੀ ਅਤੇ ਗੁਰੂ ਵਾਲੇ ਬਣੇ।

## ਜਲੰਧਰ ਜ਼ਿਲ੍ਹੇ ਦੇ ਵੱਖ-ਵੱਖ ਹਲਕਿਆਂ ਵਿਚ ਗੁਰਮਤਿ ਸਿਖਲਾਈ ਕੈਂਪ ਅਤੇ ਅੰਮ੍ਰਿਤ-ਸੰਚਾਰ

ਬੀਬੀ ਤ੍ਰਿਲੋਚਨ ਕੌਰ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋ.ਗੁ.ਪ੍ਰ.ਕਮੇਟੀ) ਵੱਲੋਂ ਅਰੰਭ ਕੀਤੀ ਗੁਰਮਤਿ ਸਿਖਲਾਈ ਕੈਂਪਾਂ ਦੀ ਲੜ੍ਹੀ ਤਹਿਤ ਸ. ਭੁਪਿੰਦਰਪਾਲ ਸਿੰਘ, ਮੀਤ ਸਕੱਤਰ ਧਰਮ ਪ੍ਰਚਾਰ ਕਮੇਟੀ ਦੀ ਅਗਵਾਈ ਵਿਚ ਮਿਤੀ ੨੧ ਤੋਂ ੨੩ ਅਪ੍ਰੈਲ ਤਕ ਜਲੰਧਰ ਜ਼ਿਲ੍ਹੇ ਦੇ ਹਲਕਾ ਕਰਤਾਰਪੁਰ ਦੇ ਗੁਰਦੁਆਰਾ ਗੰਗਸਰ ਸਾਹਿਬ ਵਿਖੇ ਲੱਗੇ ਗੁਰਮਤਿ ਕੈਂਪ ਵਿਚ ੧੭੦ ਸਿਖਿਆਰਥੀਆਂ ਨੇ ਭਾਗ ਲਿਆ ਅਤੇ ੧੬੨ ਪ੍ਰਾਣੀਆਂ ਨੇ ਖੰਡੇ-ਬਾਟੇ ਦੀ ਪਾਹੁਲ ਛਕੀ। ਮਿਤੀ ੨੫ ਤੋਂ ੨੬ ਅਪ੍ਰੈਲ ਤਕ ਗੁ: ਗੁਰੂ ਨਾਨਕ ਮਿਸ਼ਨ ਜਲੰਧਰ ਵਿਖੇ ਲੱਗੇ ਕੈਂਪ ਤਹਿਤ ੧੩੫ ਸਿਖਿਆਰਥੀਆਂ ਨੇ ਭਾਗ ਲਿਆ ਤੇ ੩੧ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ। ਮਿਤੀ ੬ ਮਈ ਤੋਂ ੮ ਮਈ ਤਕ ਹਲਕਾ ਨਕੋਦਰ ਵਿਖੇ ਲੱਗੇ ਕੈਂਪ ਦੌਰਾਨ ੧੫੦

ਸਿਖਿਆਰਥੀਆਂ ਨੇ ਭਾਗ ਲਿਆ ਅਤੇ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੫੧ ਪ੍ਰਾਣੀਆਂ ਨੇ ਖੰਡੇ-ਬਾਟੇ ਦਾ ਅੰਮ੍ਰਿਤ ਛਕਿਆ।

ਇਸੇ ਲੜੀ ਤਹਿਤ ਮਿਤੀ ੧੬ ਤੋਂ ੧੮ ਮਈ ੨੦੧੩ ਤਕ ਗੁ: ਬਾਬਾ ਸੁਖਚੈਨ ਦਾਸ ਹਲਕਾ ਸ਼ਾਹਕੋਟ ਬਾਜਵਾ ਵਿਖੇ ਲੱਗੇ ਗੁਰਮਤਿ ਸਿਖਲਾਈ ਕੈਂਪ ਦੌਰਾਨ ੧੨੦ ਸਿਖਿਆਰਥੀਆਂ ਨੇ ਭਾਗ ਲਿਆ ਜਿਸ ਦੌਰਾਨ ਸ. ਬਲਦੇਵ ਸਿੰਘ ਕਲਿਆਣ ਮੈਂਬਰ ( ਸ਼੍ਰੋ.ਗੁ.ਪ੍ਰ.ਕਮੇਟੀ) ਅਤੇ ਸਿੰਘ ਸਾਹਿਬ ਗਿ. ਜਸਵੰਤ ਸਿੰਘ ਵਿਸ਼ੇਸ਼ ਤੌਰ 'ਤੇ ਪੁੱਜੇ। ਉਪਰੋਕਤ ਸਮੁੱਚੇ ਕੈਂਪਾਂ ਦੌਰਾਨ ਵੱਖ-ਵੱਖ ਪ੍ਰਚਾਰਕ ਸਾਹਿਬਾਨ ਨੇ ਸਿਖਿਆਰਥੀਆਂ ਨੂੰ ਗੁਰਬਾਣੀ ਦੀ ਸੰਥਿਆ ਅਤੇ ਸਿੱਖ ਰਹਿਤ ਮਰਯਾਦਾ ਦੀ ਜਾਣਕਾਰੀ ਦਿੱਤੀ।

## ਪਿੰਡ ਠੱਠੀਖਾਰਾ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਪ੍ਰਚਾਰਕ ਭਾਈ ਲਖਮੀਰ ਸਿੰਘ ਕੱਕਾ ਕੰਡਿਆਲਾ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਝੂਲਣੇ ਮਹਿਲ ਪਿੰਡ ਠੱਠੀਖਾਰਾ ਜ਼ਿਲ੍ਹਾ ਤਰਨਤਾਰਨ ਸਾਹਿਬ ਵਿਖੇ ਸ੍ਰੀ ਅਕਾਲ ਤਖਤ ਸਾਹਿਬ ਤੋਂ ਪੁੱਜੇ ਪੰਜ ਪਿਆਰੇ ਸਾਹਿਬਾਨ ਨੇ ਮਿਤੀ ੨੨ ਮਈ ੨੦੧੩ ਨੂੰ ਅੰਮ੍ਰਿਤ-ਸੰਚਾਰ ਸਮਾਗਮ ਰਾਹੀਂ ੫੩ ਪ੍ਰਾਣੀਆਂ ਨੂੰ ਗੁਰੂ ਲੜ ਲਾਇਆ। ਇਸ ਸਮਾਗਮ ਤੋਂ ਪਹਿਲਾਂ ਭਾਈ ਗੁਰਬਚਨ ਸਿੰਘ ਕਲਸੀਆਂ, ਸ. ਰਤਨ ਸਿੰਘ ਪੱਖੋਕੇ ਰਿਟਾਇਰ ਡੀ.ਐਸ.ਪੀ. ਨੇ ਗੁਰਮਤਿ ਕਥਾ ਵਿਚਾਰਾਂ ਕੀਤੀਆਂ। ਕਕਾਰ ਧਰਮ ਪ੍ਰਚਾਰ ਕਮੇਟੀ ਵੱਲੋਂ ਭੇਟਾ ਰਹਿਤ ਦਿੱਤੇ ਗਏ। ਇਸ ਮੌਕੇ ਗੁਰਦੁਆਰਾ ਝੂਲਣੇ ਮਹਿਲ ਦੇ ਸਾਰੇ ਪ੍ਰਬੰਧਕਾਂ ਨੇ ਭਰਪੂਰ ਸਹਿਯੋਗ ਦਿੱਤਾ।

## ਸਿੱਖ ਮਿਸ਼ਨ ਕਲਕੱਤਾ (ਪੂਰਬੀ ਭਾਰਤ) ਵੱਲੋਂ ਅੰਮ੍ਰਿਤ-ਸੰਚਾਰ ਅਤੇ ਗੁਰਮਤਿ ਕੈਂਪ

ਸ. ਜਗਮੋਹਨ ਸਿੰਘ ਇੰਚਾਰਜ ਸਿੱਖ ਮਿਸ਼ਨ ਕਲਕੱਤਾ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਖਾਲਸੇ ਦੇ ਸਿਰਜਣਾ ਦਿਵਸ ਨੂੰ ਸਮਰਪਿਤ ਗੁਰਦੁਆਰਾ ਜਗਤ ਸੁਧਾਰ, ਬੈਨਾਚੱਟੀ,ਦੁਰਗਾਪੁਰ(ਆਸਨਸੋਲ)ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ ਜਿਸ ਵਿਚ ੨੭੫ ਪ੍ਰਾਣੀਆਂ ਨੇ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕੀਤੀ। ਇਸ ਤੋਂ ਪਹਿਲਾਂ ਮਿਤੀ ੩੧ ਮਾਰਚ ਤੋਂ ੭ ਅਪ੍ਰੈਲ ੨੦੧੩ ਤਕ ਕੋਲ ਫੀਲਡ ਦੇ ਵੱਖ-ਵੱਖ ਇਲਾਕਿਆਂ ਵਿਚ ਪ੍ਰਚਾਰਕ ਸਾਹਿਬਾਨ ਨੇ ਸੰਗਤਾਂ ਨੂੰ ਕਥਾ-ਕੀਰਤਨ ਰਾਹੀਂ ਅੰਮ੍ਰਿਤ ਛਕਣ ਲਈ ਪ੍ਰੇਰਿਆ।

ਇਸੇ ਤਰ੍ਹਾਂ ਸਿੱਖ ਧਰਮ ਦਾ ਪ੍ਰਚਾਰ ਤੇ ਪ੍ਰਸਾਰ ਕਰਨ ਵਾਸਤੇ ਸਿੱਖ ਮਿਸ਼ਨ ਕਲਕੱਤਾ ਨੇ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ (ਈਸਟਰਨ ਰੀਜ਼ਨ) ਨਾਲ ਮਿਲ ਕੇ ਸ੍ਰੀ ਗੁਰੂ ਨਾਨਕ ਗੁਰਦੁਆਰਾ,ਆਸਨਸੋਲ ਵਿਖੇ ਮਿਤੀ ੨੬ ਤੋਂ ੨੮ ਅਪ੍ਰੈਲ

੨੦੧੩ ਤਕ ਸਿੱਖ ਬੱਚੇ-ਬੱਚੀਆਂ ਅਤੇ ਸਮੁੱਚੀਆਂ ਸਿੱਖ ਸੰਗਤਾਂ ਦਾ ਗੁਰਮਤਿ ਕੈਂਪ ਲਗਾਇਆ ਜਿਸ ਵਿਚ ੧੫੦ ਸਿਖਿਆਰਥੀਆਂ ਨੇ ਭਾਗ ਲਿਆ। ਇਸ ਕੈਂਪ ਵਿਚ ਪ੍ਰਚਾਰਕ ਸਾਹਿਬਾਨ ਵੱਲੋਂ ਸਿਖਿਆਰਥੀਆਂ ਨੂੰ ਰਹਿਤ ਮਰਯਾਦਾ, ਸਿੱਖ ਇਤਿਹਾਸ ਦੀ ਜਾਣਕਾਰੀ ਅਤੇ ਨਿੱਤਨੇਮ ਦੀ ਸੰਥਿਆ ਦਿੱਤੀ ਗਈ। ਸਮਾਪਤੀ ਵਾਲੇ ਦਿਨ ਬੱਚਿਆਂ ਦੇ ਕਵਿਤਾ, ਭਾਸ਼ਣ, ਸਾਖੀ, ਪ੍ਰਸ਼ਨੋਤਰੀ ਮੁਕਾਬਲੇ ਵੀ ਕਰਵਾਏ ਗਏ। ਜੇਤੂ ਬੱਚਿਆਂ ਨੂੰ ਸਾਂਝੀਵਾਲ ਟ੍ਰਸਟ ਤੇ ਗੁਰਦੁਆਰਾ ਸਾਹਿਬ ਦੀ ਕਮੇਟੀ ਵੱਲੋਂ ਇਨਾਮ ਵੀ ਵੰਡੇ ਗਏ। ਆਈਆਂ ਸੰਗਤਾਂ ਨੂੰ ਧਰਮ ਪ੍ਰਚਾਰ ਕਮੇਟੀ ਵੱਲੋਂ ਉਪਰੋਕਤ ਸਾਰੇ ਸਮਾਗਮਾਂ ਵਿਚ ਭੇਟਾ ਰਹਿਤ ਧਾਰਮਿਕ ਲਿਟਰੇਚਰ ਵੀ ਦਿੱਤਾ ਗਿਆ।

## ਤਖਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਇੰਚਾਰਜ ਸਬ-ਅਫਿਸ ਧਰਮ ਪ੍ਰਚਾਰ ਤਲਵੰਡੀ ਸਾਬੋ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਤਖਤ ਸ੍ਰੀ ਦਮਦਮਾ ਸਾਹਿਬ (ਬਠਿੰਡਾ) ਦੇ ਪੰਜ ਪਿਆਰੇ ਸਾਹਿਬਾਨ ਵੱਲੋਂ ਸਿੰਘ ਸਾਹਿਬ ਗਿ. ਬਲਵੰਤ ਸਿੰਘ ਜੀ ਨੰਦਗੜ੍ਹ ਜੀ ਦੀ ਪ੍ਰੇਰਨਾ ਸਦਕਾ ਜਨਵਰੀ ੨੦੧੨ ਤੋਂ ੩੧ ਮਾਰਚ ੨੦੧੩ ਤਕ ੭੬੫੩ ਪ੍ਰਾਣੀਆਂ ਨੂੰ ਵੱਖ-ਵੱਖ ਸ਼ਹਿਰਾਂ ਅਤੇ ਪਿੰਡਾਂ ਵਿਚ ਖੰਡੇ-ਬਾਟੇ ਦਾ ਅੰਮ੍ਰਿਤ ਛਕਾ ਕੇ ਗੁਰੂ ਵਾਲੇ ਬਣਾਇਆ। ਅੰਮ੍ਰਿਤ ਅਭਿਲਾਖੀਆਂ ਨੂੰ ਕਕਾਰ ਭੇਟਾ ਰਹਿਤ ਦਿੱਤੇ ਗਏ।

## ਹਲਕਾ ਬਟਾਲਾ ਵਿਖੇ ਗੁਰਮਤਿ ਅਤੇ ਅੰਮ੍ਰਿਤ-ਸੰਚਾਰ ਸਮਾਗਮ

ਪ੍ਰਚਾਰਕ ਭਾਈ ਬਲਵੰਤ ਸਿੰਘ ਐਨੇਕੋਟ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਖਾਲਸੇ ਦੇ ਜਨਮ ਦਿਹਾੜੇ ਨੂੰ ਸਮਰਪਿਤ ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਸਕੱਤਰ ਸ.ਸਤਬੀਰ ਸਿੰਘ ਅਤੇ ਜਥੇ. ਗੁਰਿੰਦਰਪਾਲ ਸਿੰਘ ਗੋਰਾ ਮੈਂਬਰ ਸ਼੍ਰੋ: ਗੁ: ਪ੍ਰ: ਕਮੇਟੀ ਹਲਕਾ ਬਟਾਲਾ ਦੇ ਸਹਿਯੋਗ ਨਾਲ ਵੱਖ-ਵੱਖ ਨਗਰਾਂ ਵਿਚ ਗੁਰਮਤਿ ਸਮਾਗਮ ਕੀਤੇ ਗਏ। ਜਿਸ ਤਹਿਤ ਮਿਤੀ ੨੯ ਮਾਰਚ ੨੦੧੩ ਨੂੰ ਪਿੰਡ ਝੁੰਗਲਾਂ ਤੋਂ ਸ਼ਬਦ ਚੌਂਕੀ ਦੇ ਰੂਪ ਵਿਚ ਨਗਰ ਦੀ ਪਰਿਕਰਮਾ ਕਰ ਕੇ ਨਗਰ ਦੇ ਗੁਰਦੁਆਰਾ ਸਾਹਿਬ ਵਿਚ ਦੀਵਾਨ ਸਜਾਇਆ, ਜਿਸ ਵਿਚ ਪ੍ਰਚਾਰਕ ਸਿੰਘਾਂ ਅਤੇ ਢਾਡੀ ਜਥਿਆਂ ਵੱਲੋਂ ਸੰਗਤਾਂ ਨੂੰ ਗੁਰ-ਇਤਿਹਾਸ ਸਰਵਣ ਕਰਵਾਇਆ ਗਿਆ। ਇਹ ਲੜੀ ਨਿਰੰਤਰ ਮਿਤੀ ੫ ਅਪ੍ਰੈਲ ੨੦੧੩ ਤਕ ਚੱਲੀ। ਆਖਰੀ ਦਿਨ ਪਿੰਡ ਲੋਹਚੱਪ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ ਜਿਸ ਵਿਚ ੧੭੨ ਪ੍ਰਾਣੀ ਅੰਮ੍ਰਿਤ-ਪਾਨ ਕਰ ਕੇ ਗੁਰੂ ਵਾਲੇ ਬਣੇ।



ਗੋਲਡਨ ਆਫਸੈੱਟ ਪ੍ਰੈੱਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ। ਮਿਤੀ ੫-੭-੨੦੧੩

# ਵਿਰਾਸਤੀ ਨਿਸ਼ਾਨੀਆਂ



ਛੇਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਗੁਰਜ।
ਇਹ ਸ੍ਰੀ ਅਕਾਲ ਤਖਤ ਸਾਹਿਬ ਜੀ ਵਿਖੇ ਸੰਭਾਲਿਆ ਹੋਇਆ ਹੈ।

ਫੋਟੋ : ਸਿਮਰਜੀਤ ਸਿੰਘ